# ਗੁਰੂ ਕਾ ਸਿੱਖ ਹੈ ਕੌਣ?

(ਗੁਰਮਤਿ ਲੇਖ)



ਕਰਤਾਰ ਸਿੰਘ ਬਾਬਾ (ਬੰਬਈ ਵਾਲੇ)

ਵਿਦਿਆਰਥੀ ਦਮਦਮੀ ਟਕਸਾਲ

 ੧ੴ ਸਤਿਗੁਰ ਪ੍ਰਸਾਦਿ ॥ 

# ਗੁਰੂ ਕਾ ਸਿੱਖ ਹੈ ਕੌਣ ?

(ਗੁਰਮਤਿ ਲੇਖ)


ਲੇਖਕ:

*ਬਾਬਾ ਕਰਤਾਰ ਸਿੰਘ (ਬੰਬਈ ਵਾਲੇ)*

*ਵਿਦਿਆਰਥੀ ਦਮਦਮੀ ਟਕਸਾਲ*





ਪ੍ਰਕਾਸ਼ਕ :-

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

GURU KAA SIKH HAI KAUN ?

*by Baba Kartar Singh (Bombay wale)*

ISBN : 81-7601-689-6
ਪਹਿਲੀ ਐਡੀਸ਼ਨ : ਅਪ੍ਰੈਲ 2005
ਭੇਟਾ : 70-00



ਪ੍ਰਕਾਸ਼ਕ:-
ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ-ਫੈਕਸ : 91-183-2542346. 2547974, 2557973
E.Mail : csjs@vsnl.com, csjsexports@vsnl.com
Web site: www.csjs.com

*Printed in India*

*ਪ੍ਰਿੰਟਰ : ਜੀਵਨ ਪ੍ਰਿੰਟਰਜ਼. ਅੰਮ੍ਰਿਤਸਰ। ਫੋਨ : 2705003. 5095774*

# ਤਤਕਰਾ





# ਦੋ ਸ਼ਬਦ

ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥

(ਪੰਨਾ ੩੨੦)

ਸਤਿਕਾਰ ਯੋਗ ਗੁਰੂ ਰੂਪ ਸਾਧ ਸੰਗਤ ਜੀ ਸਤਿਗੁਰਾਂ ਦੀ ਉਚਾਰੀ ਬਾਣੀ ਅਗਾਧ ਬੋਧ ਦੀ ਅਕੱਥ ਕਥਾ ਪ੍ਰਚਾਰ ਮਨੁੱਖ ਦੇ ਆਤਮ ਰਸ ਜਾਨਣ ਲਈ ਸਿੱਖ ਸੰਗਤਾਂ ਨੂੰ ਬਾਣੀ ਨਾਲ ਜੋੜਨ ਵਾਸਤੇ ਭਾਰਤ ਭਰ ਵਿਚ ਅਤੇ ਦੇਸ਼ਾਂ ਵਿਦੇਸ਼ਾਂ ਵਿਚ ਸਿੱਖੀ ਦਾ ਪ੍ਰਚਾਰ ਕਰ ਰਹੇ ਪ੍ਰੇਮ ਪਿਆਰ ਦੇ ਧਾਰਨੀ ਨਾਮ ਰਸੀਏ ਰਹਿਤ ਮਰਯਾਦਾ 'ਚ ਪ੍ਰਪੱਕ ਰਹਿਣ ਵਾਲੇ ਗੁਰੂ ਪੰਥ ਦੇ ਮਹਾਨ ਵਿਦਵਾਨ ਮਹਾਂਪੁਰਸ਼ ਸੰਤ ਬਾਬਾ ਕਰਤਾਰ ਸਿੰਘ ਜੀ ਬੰਬੇ ਵਾਲਿਆਂ ਨੇ ਸਤਿਗੁਰਾਂ ਦੀ ਅਪਾਰ ਕ੍ਰਿਪਾ ਦੁਆਰਾ ਮਹਾਨ ਉਦਮ ਕਰਕੇ ਇਹ ਸੁੰਦਰ ਸਰਲ ਸੁਖੈਨ ਅਰਥ ਪ੍ਰਮਾਣਾਂ ਅਤੇ ਦ੍ਰਿਸ਼ਟਾਂਤਾਂ ਸਹਿਤ ਹਰ ਇਕ ਮਨੁੱਖ ਦੇ ਪੜ੍ਹਨ ਅਤੇ ਆਤਮ ਅਨੰਦ ਦਾ ਰਸ ਮਾਨਣ ਲਈ ਇਹ ਪੁਸਤਕ ਲਿਖੀ ਹੈ। ਇਹ ਪੁਸਤਕ ਗੁਰੂ ਕਾ ਸਿੱਖ ਹੈ ਕੌਣ ? ਨੂੰ ਪੜ੍ਹ ਕੇ ਲਾਹਾ ਪ੍ਰਾਪਤ ਕਰੋ ਜੀ। ਦਾਸ ਗੁਰੂ ਕਲਗੀਧਰ ਪਾਤਸ਼ਾਹ ਦੇ ਚਰਨਾਂ ਕਮਲਾਂ ਵਿਚ ਨਿਮਰਤਾ ਸਹਿਤ ਅਰਦਾਸ, ਬੇਨਤੀ, ਜੋਦੜੀ ਕਰਦਾ ਹੈ ਕਿ ਬਾਬਾ ਜੀ ਨੂੰ ਮਹਾਰਾਜ ਹੋਰ ਵੀ ਸਿੱਖ ਕੌਮ ਦੀ ਸੇਵਾ ਕਰਨ ਦਾ ਬਲ ਬਖਸ਼ਿਸ਼ ਕਰਨ।

ਹੱਥਲੀ ਪੁਸਤਕ 'ਗੁਰੂ ਕਾ ਸਿੱਖ ਹੈ ਕੌਣ ?' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ, ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ ਦੇ 8 ਲੈਕਚਰ— ਗੁਰੂ ਕਾ ਸਿੱਖ ਹੈ ਕੌਣ ?, ਸੁਖ ਦੇ ਤਿੰਨ ਅਸਥਾਨ, ਮਨੁੱਖੀ ਜ਼ਿੰਦਗੀ ਦਾ ਫ਼ੈਸਲਾ, ਵਿਰਲੇ ਮਨੁੱਖ ਦੀਆਂ ਨਿਸ਼ਾਨੀਆਂ ਕੀ ਹਨ ?, ਸਤਿਸੰਗਤ, ਸੰਗਤ ਤੇ ਕੁਸੰਗਤ ਵਿਚ ਕੀ ਫਰਕ ?, ਆਦਮੀ, ਬੰਦਾ ਤੇ ਇਨਸਾਨ ਤੋਂ ਕੀ ਭਾਵ ?, ਸਿੱਖ-ਇਤਿਹਾਸ ਦਾ ਪਹਿਲਾ ਸਟੈੱਪ ਕਿਹੜਾ ਹੈ ?, ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ? ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

ਗੁਰੂ ਪੰਥ ਦਾ ਦਾਸ

ਭਾਈ ਗੁਰਮੇਲ ਸਿੰਘ ਜੀ

ਪਿੰਡ ਰੋਡੇ,

ਵਿਦਿਆਰਥੀ ਸੰਤ ਕਰਤਾਰ ਸਿੰਘ ਜੀ ਭਿੰਡਰਾਂ ਵਾਲੇ (ਦਮਦਮੀ ਟਕਸਾਲ)

# ਗੁਰੂ ਕਾ ਸਿੱਖ ਹੈ ਕੌਣ ?

ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ॥
ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ॥

(ਪੰਨਾ ੭੩੪)

ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ॥
ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ॥

(ਪੰਨਾ ੫੦੮)

ਇਥੇ ਅਕਾਲ-ਪੁਰਖ ਵਾਹਿਗੁਰੂ ਜੀ ਨੇ ਕ੍ਰਿਪਾ ਕੀਤੀ ਹੈ ਕਿ ਮਨ ਵਾਸਤੇ ਕਿਸੇ ਵੀ ਪਦਾਰਥ ਦੀ ਕਾਮਨਾ ਨਹੀਂ ਹੋ ਸਕਦੀ। ਅਗਰ ਮੰਗ ਹੈ ਤਾਂ ਇਹੋ ਹੈ ਭਾਈ, ਕਿ ਜਿੰਨਾ ਸਮਾਂ ਅਕਾਲ-ਪੁਰਖ ਜੀ ਨੇ ਆਪ ਸਭ ਨੂੰ ਆਪਣੀ ਨਿੱਘੀ ਗੋਦ ਵਿਚ ਬੈਠਣ ਵਾਸਤੇ ਬਖ਼ਸ਼ਿਆ ਹੈ ਨਾ, ਤਾਂ ਸ਼ਾਂਤ ਵਾਤਾਵਰਣ ਬਣਾਉਣ ਦੀ ਕੋਸ਼ਿਸ਼ ਕਰਿਓ। ਔਰ ਜੇ ਅਸੀਂ ਆਪਣੇ ਮਨ ਤੇ ਕੰਟਰੋਲ ਨਹੀਂ ਕਰ ਸਕਦੇ ਤਾਂ ਦੂਜਿਆਂ ਦੀ ਵੀ ਬਿਰਤੀ ਨੂੰ ਖਰਾਬ ਨਹੀਂ ਕਰ ਸਕਦੇ।

ਦਮਦਮੀ ਟਕਸਾਲ ਦੇ ਤੇਰ੍ਹਵੇਂ ਜਥੇਦਾਰ ਸੰਤ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦਾ ਤਕਰੀਬਨ ਹਰ ਸਵਾਸ ਸਿੱਖੀ ਦੇ ਪ੍ਰਚਾਰ ਵਾਸਤੇ ਲਾਇਆ। ਇਨ੍ਹਾਂ ਨੇ ਮਰਦੇ ਦਮ ਤੱਕ ਕਲਗੀਧਰ ਪਾਤਸ਼ਾਹ ਜੀ ਦੇ ਇਸ ਹੁਕਮ ਨੂੰ ਮੰਨਿਆ :

ਪ੍ਰਥਮ ਰਹਿਤ ਇਹ ਜਾਨ, ਖੰਡੇ ਕੀ ਪਾਹੁਲ ਛਕੇ।
ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ।

(ਰਹਿਤਨਾਮਾ)

ਔਰ ਉਹ ਹਮੇਸ਼ਾਂ ਹੀ ਇਹ ਨਾਅਰਾ ਲਾਇਆ ਕਰਦੇ ਸਨ ਤੇ ਨਾਲੇ ਸਿੱਖ-ਸੰਗਤਾਂ ਦੀ ਰਸਨਾ ਤੋਂ ਵੀ ਬੁਲਾਇਆ ਕਰਦੇ ਸਨ ਕਿ ਐ ਦੁਨੀਆਂ ਦੇ ਲੋਕੋ ! ਅਕਾਲ-ਪੁਰਖ ਵਾਹਿਗੁਰੂ ਨੇ ਸਾਡੇ ਤੇ ਕਿੰਨੀ ਕ੍ਰਿਪਾ ਕੀਤੀ ਹੈ ਤੇ ਸਾਡਾ ਜਨਮ ਗੁਰੂ ਕੇ ਸਿੱਖਾਂ ਘਰ ਹੋਇਆ। ਗੁਰੂ ਗ੍ਰੰਥ ਸਾਹਿਬ ਜੀ ਵਰਗੇ ਸਾਨੂੰ ਗੁਰੂ ਪ੍ਰਾਪਤ ਹੋਏ ਹਨ। ਔਰ ਜੇ ਫਿਰ ਵੀ

ਅਸੀਂ ਗੁਰੂ ਦੇ ਬਚਨ ਮੰਨਣ ਤੋਂ ਖਾਲੀ ਰਹਿ ਗਏ ਤਾਂ ਇਸ ਤੋਂ ਮਾੜੇ ਭਾਗਾਂ ਦੀ ਨਿਸ਼ਾਨੀ ਹੋਰ ਕੋਈ ਨਹੀਂ ਹੋ ਸਕਦੀ।

ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ।

ਸੋ ਅਕਾਲ-ਪੁਰਖ ਵਾਹਿਗੁਰੂ ਜੀ ਜਿਨ੍ਹਾਂ ਤੇ ਕ੍ਰਿਪਾ ਕਰਦੇ ਹਨ, ਉਹੀ ਸਿੱਖੀ ਦੇ ਧਾਰਨੀ ਹੋ ਸਕਦੇ ਹਨ। ਰੋਜ਼ "ਰਹਰਾਸਿ ਸਾਹਿਬ" ਜੀ ਦੇ ਅੰਦਰ ਤੁਸੀਂ ਇਹ ਬਚਨ ਪੜ੍ਹਦੇ ਹੋ :

ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥

(ਪੰਨਾ ੫੧੭)

ਪੰਚਮ ਪਿਤਾ ਜੀ ਦੇ ਬਚਨ ;

ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥ ੧॥
ਠਾਕੁਰੁ ਗਾਈਐ ਆਤਮ ਰੰਗਿ॥
ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥ ੧॥ ਰਹਾਉ॥
ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥ ੨॥

(ਪੰਨਾ ੬੭੯)

ਗੁਰਮੁਖ-ਪਿਆਰਿਓ ! ਜਿੰਨਾਂ ਮਨੁੱਖਾਂ ਦੀ ਜੀਵਨ ਦੀ ਚਰਨ ਧੂੜ ਧੰਨ ਗੁਰੂ ਨਾਨਕ ਦੇਵ ਮਹਾਰਾਜ ਦੇ ਪੰਜਵੇਂ ਸਰੂਪ ਆਪ ਮੰਗਣ ਤਾਂ :

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ੨॥

(ਪੰਨਾ ੩੦੬)

ਇਹ 'ਭਾਈ ਸਾਹਿਬ ਗੁਰਦਾਸ ਜੀ' ਆਪਣੀ ਕੁੰਜੀ ਬਾਣੀ ਦੇ ਅੰਦਰ ਕ੍ਰਿਪਾ ਕਰਦੇ ਹਨ ਕਿ ਗੁਰੂ ਦਾ ਸਿੱਖ ਹੈ ਕੌਣ ਤੇ ਸਿੱਖ ਦੀ ਨਿਸ਼ਾਨੀ ਕੀ ਹੈ ? ਭਾਵੇਂ "ਗੁਰੂ ਰਾਮਦਾਸ ਜੀ" ਦੇ ਬਚਨ ਆਪਾਂ ਪੜ੍ਹਦੇ ਹਾਂ :-

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥

ਉਪਦਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥

(ਪੰਨਾ ੩੦੫)

ਹਰ ਇਕ ਜੂਨ ਦੀ ਵੱਖਰੀ-ਵੱਖਰੀ ਖ਼ੁਰਾਕ ਹੈ। ਜਿਸ ਤਰ੍ਹਾਂ ਕਿ ਇਸ ਸਰੀਰ ਦਾ ਭੋਜਨ ਹੈ, ਉਹ 36 ਪ੍ਰਕਾਰ ਦਾ ਹੈ। ਮਨੁੱਖ ਜਿੰਨਾ ਚਿਰ ਇਹ ਭੋਜਨ ਛਕੇ ਨਾ ਉਤਨਾ ਚਿਰ ਇਸ ਸਰੀਰ ਦੀ ਤ੍ਰਿਪਤੀ ਨਹੀਂ ਹੋ ਸਕਦੀ। ਇਸੇ ਤਰ੍ਹਾਂ ਇਸ ਮਨ ਦੀ, ਇਸ ਰੂਹ ਦੀ ਜੋ ਅਸਲ ਖ਼ੁਰਾਕ ਹੈ, ਉਹ ਪਰਮੇਸ਼ਰ ਦੀ ਬੰਦਗੀ ਹੈ। ਔਰ ਜਦੋਂ ਇਸ ਨੂੰ ਅਸਲ ਖ਼ੁਰਾਕ ਮਿਲ ਗਈ, ਫਿਰ ਇਸ ਮਨ ਦੀ ਵੀ ਤ੍ਰਿਪਤੀ ਹੋ ਜਾਏਗੀ। ਸਾਹਿਬਾਂ ਦਾ ਬਚਨ ਆਉਂਦਾ ਹੈ :

"ਤ੍ਰਿਸਨਾ ਬੂਝਹਿ ਹਰਿ ਕੇ ਨਾਮ"

ਇਹ ਤ੍ਰਿਸ਼ਨਾ ਕੇਵਲ ਤੇ ਕੇਵਲ ਹਰੀ ਦਾ ਨਾਮ ਹੀ ਬੁਝਾਅ ਸਕਦੀ ਹੈ। ਸੋ ਦਸਵੇਂ ਸਰੂਪ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜਿਨ੍ਹਾਂ ਨੇ ਸਾਰੀਆਂ ਹੀ ਸਿੱਖ। ਸੰਗਤਾਂ ਨੂੰ "ਗੁਰੂ ਗ੍ਰੰਥ ਸਾਹਿਬ ਜੀ" ਦੇ ਲੜ ਲਾਉਣਾ ਕੀਤਾ ਤੇ ਨਾਲ ਇਹ ਬਚਨ ਵੀ ਕੀਤਾ ਕਿ :

ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ।
ਸਭ ਸਿੱਖਨ ਕਉ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।
ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲੋ ਚਹੇ, ਖੋਜ ਸ਼ਬਦ ਮਹਿ ਲੇਹ।

ਇਹ ਹੁਣ ਪ੍ਰਗਟ ਗੁਰਾਂ ਕੀ ਦੇਹ ਹੈ। ਔਰ ਜਿਸ ਤਰ੍ਹਾਂ ਪ੍ਰਗਟ ਦੇਹ ਦੇ ਕੋਲ ਬੈਠੀਦਾ ਹੈ, ਜਿਸ ਤਰ੍ਹਾਂ ਪ੍ਰਗਟ ਦੇਹ ਦਾ ਸਤਿਕਾਰ ਕਰੀਦਾ ਹੈ, ਜਿਸ ਤਰ੍ਹਾਂ ਪ੍ਰਗਟ ਦੇਹ ਦਾ ਡਰ ਅਤੇ ਭੈਅ ਆਪਣੇ ਮਨ ਵਿਚ ਰੱਖੀਦਾ ਹੈ। ਔਰ ਅਗਰ ਗੁਰੂ ਗ੍ਰੰਥ ਸਾਹਿਬ ਜੀ ਦਾ ਡਰ ਵੀ ਤੁਹਾਡੇ ਮਨ ਵਿਚ ਹੈ ਤਾਂ ਤੁਸੀਂ "ਗੁਰੂ ਕਾ ਸਿੱਖ" ਅਖਵਾਉਣ ਦਾ ਹੱਕ ਰੱਖਦੇ ਹੋ। ਔਰ ਜੇ ਗੁਰੂ ਦੇ ਹੁਕਮ ਤੇ ਅਜੇ ਵੀ ਸ਼ੰਕਾ ਹੈ ਕਿ ਇਹ ਜਾਗਦੀ ਜੋਤ ਹੈ ਵੀ ਕਿ ਨਹੀਂ ਤਾਂ ਤੁਸੀਂ ਕਦੇ ਵੀ ਗੁਰੂ ਕੇ ਸਿੱਖ ਨਹੀਂ ਬਣ ਸਕੋਗੇ।

ਸਮਝਣ ਦੀ ਕੋਸ਼ਿਸ਼ ਕਰਨਾ ਸਾਰੇ ਕਿ ਜਿਸ ਕੌਮ ਦੀ ਖ਼ਾਤਿਰ, ਜਿਸ ਧਰਮ ਦੀ ਖ਼ਾਤਿਰ, ਜਿਸ ਬਾਣੀ ਦੀ ਖ਼ਾਤਿਰ ਕਲਗੀਧਰ ਮਹਾਰਾਜ ਜੀ ਨੇ ਆਪਣਾ ਸਰਬੰਸ ਲੁਟਾ ਦਿੱਤਾ। ਕੀ ਸਾਨੂੰ ਉਹਨਾਂ ਦੇ ਇਹ ਪਰਉਪਕਾਰ, ਇਹ ਕੁਰਬਾਨੀਆਂ ਯਾਦ ਹਨ ? ਕੀ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦਾ ਕੀਤਾ ਹੋਇਆ ਉਪਕਾਰ ਸਾਨੂੰ ਯਾਦ ਹੈ ?

ਸੰਸਾਰ ਤੱਟ ਤੇ ਇਹ ਦੇਖਿਆ ਗਿਆ ਹੈ ਕਿ ਇਨਸਾਨ ਨੂੰ ਛੱਡ ਕੇ ਜਿੰਨੀਆਂ ਵੀ ਚੋਰਾਸੀ ਲੱਖ ਜੂਨਾਂ ਹਨ ਨਾ, ਉਸ ਜੂਨ ਦੇ ਬੱਚੇ ਨੂੰ ਜਿਹੋ ਜਿਹੀ ਸਿੱਖਿਆ ਤੁਸੀਂ ਦੇਵੋਗੇ, ਉਹੋ ਗ੍ਰਹਿਣ ਕਰੇਗਾ ਉਹ। ਕੇਵਲ ਤੇ ਕੇਵਲ ਇਕ ਮਨੁੱਖ ਹੀ ਹੈ ਜਿਹੜਾ ਇਹ ਕਹਿੰਦਾ ਹੈ ਕਿ ਮੈਂ ਅਣਘੜ ਤੇ ਠੀਕ ਹਾਂ, ਮੈਂ ਪੂਰਨ ਮਨੁੱਖ ਨਹੀਂ ਬਣਨਾ ਹੈ। ਆਪ ਜੀ ਨੂੰ ਪਤਾ ਹੈ ਕਿ ਅਧੂਰੀ ਚੀਜ਼ ਚੰਗੀ ਨਹੀਂ ਲੱਗਦੀ। ਅਧੂਰਾ ਮਕਾਨ ਚੰਗਾ ਨਹੀਂ ਲੱਗਦਾ, ਅਧੂਰੀ ਕਵਿਤਾ ਚੰਗੀ ਨਹੀਂ ਲੱਗਦੀ, ਅਧੂਰੀ ਕਥਾ ਹੋਵੇ ਜਾਂ ਅਧੂਰਾ ਵਾਕ ਹੋਵੇ। ਕੁਝ ਵੀ ਚੰਗਾ ਨਹੀਂ ਲੱਗਦਾ, ਜੇਕਰ ਬਾਕੀ ਸਭ ਚੀਜ਼ਾਂ ਅਧੂਰੀਆਂ ਚੰਗੀਆਂ ਨਹੀਂ ਲਗਦੀਆਂ ਤਾਂ ਮਨੁੱਖ ਨੂੰ ਆਪਣਾ ਆਪ ਅਧੂਰਾ ਕਿਵੇਂ ਚੰਗਾ ਲੱਗਦਾ ਹੈ ? ਕਹਿੰਦਾ ਮੈਂ ਨਹੀਂ ਪੂਰਾ ਹੋਣਾ, ਮੈਂ ਅਧੂਰਾ ਹੀ ਚੰਗਾ ਲੱਗਦਾ ਹਾਂ। ਜਿਸ ਤਰ੍ਹਾਂ ਇਕ ਠੱਗ ਠੱਗੀ ਕਰਨ ਵਿਚ ਹੀ ਖੁਸ਼ ਹੈ। ਚੋਰ ਚੋਰੀ ਕਰਨ ਵਿਚ ਹੀ ਖੁਸ਼ ਹੈ ਤੇ ਇਕ ਫ਼ਰੇਬੀ ਫ਼ਰੇਬ ਕਰਨ ਵਿਚ ਹੀ ਬਹੁਤ ਖੁਸ਼ ਹੈ। ਉਸੇ ਤਰ੍ਹਾਂ ਮਨੁੱਖ ਵੀ ਆਪਣੇ ਆਪ ਨੂੰ ਅਧੂਰਾ ਹੀ ਚੰਗਾ ਲੱਗਦਾ ਹੈ। ਗੁਰਮੁਖ ਪਿਆਰਿਓ ! ਜਿਥੇ ਮਨੁੱਖ ਦੀ ਸ਼ਕਤੀ ਹਰ ਇਕ ਚੀਜ਼ ਨੂੰ ਪੂਰਨ ਬਣਾਉਣ ਵਾਸਤੇ ਲੱਗ ਗਈ, ਉਥੇ ਇਸ ਮਨੁੱਖ ਨੂੰ ਦੇਖਿਆ ਗਿਆ ਕਿ ਇਹ ਆਪ ਹੀ ਅਧੂਰਾ ਰਹਿ ਗਿਆ। ਪ੍ਰਾਪਤੀ ਕਰਨੀ ਹੈ ਤੁਸੀਂ ਪੂਰੇ ਦੀ ਤੇ ਉਸ ਵਾਸਤੇ ਤੁਹਾਨੂੰ "ਪੂਰਨ ਮਨੁੱਖ" ਬਣਨਾ ਪਵੇਗਾ। 239 ਸਾਲ ਇਸ ਮਨੁੱਖ ਨੂੰ ਘੜਨ ਵਾਸਤੇ ਗੁਰੂ ਸਾਹਿਬਾਂ ਨੇ ਲਾਏ ਤੇ ਜਦੋਂ ਇਹ ਪੂਰਨ ਮਨੁੱਖ ਬਣ ਗਿਆ ਤੇ 1699 ਸੰਮਤ 1556 ਤੇ ਮੈਦਾਨਿ-ਜਗਹ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਪੂਰਨ ਮਨੁੱਖ ਨੂੰ ਮੋਹਰ ਲਾ ਦਿੱਤੀ ਤੇ ਨਾਲੇ ਇਹ ਬਚਨ ਕਹਿ ਦਿੱਤੇ ਕਿ :

ਖਾਲਸਾ ਮੇਰੋ ਰੂਪ ਹੈ ਖਾਸ॥
ਖਾਲਸੇ ਮੈਂ ਹੌਂ ਕਰੌਂ ਨਿਵਾਸ॥
ਖਾਲਸਾ ਅਕਾਲ ਪੁਰਖ ਕੀ ਫੌਜ॥
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥

ਕਿਸੇ ਵੀ ਦੇਸ਼ ਦੀ ਮਿਲਟਰੀ ਜਾਂ ਫੌਜ ਲੈ ਲਓ, ਅਗਰ ਉਸ ਕੋਲ ਸਿਖਲਾਈ ਨਹੀਂ, ਅਗਰ ਉਸ ਕੋਲ ਅਨੁਸ਼ਾਸਨ ਨਹੀਂ ਤੇ ਅਗਰ ਉਸ ਕੋਲ ਵਰਦੀ ਨਹੀਂ ਤੇ ਉਹ ਸਿਵਲ ਕਪੜਿਆਂ ਵਿਚ ਹੀ ਕਹੀ ਜਾਏ ਕਿ ਮੈਂ ਫੌਜੀ ਹਾਂ ਤੇ ਕੋਈ ਮੰਨ ਲਵੇਗਾ ਕਿ ਇਹ ਫੌਜੀ ਹੈ ? ਜੇ ਉਸ ਦਾ ਕਿਸੇ ਯੂਨਿਟ ਵਿਚ ਨਾਮ ਨਹੀਂ, ਜੇ ਉਸ ਨੇ ਦਾਖ਼ਲਾ ਨਹੀਂ ਲਿਆ, ਜੇ ਉਸ ਨੇ ਸਿਖਲਾਈ ਪ੍ਰਾਪਤ ਨਹੀਂ ਕੀਤੀ, ਜੇ ਉਸ ਨੇ ਵਰਤੀ ਪ੍ਰਾਪਤ ਨਹੀਂ ਕੀਤੀ, ਜੇ ਉਸ ਨੇ ਕਸਮ ਨਹੀਂ ਖਾਧੀ ਆਪਣੇ ਦੇਸ਼ ਅਤੇ ਕੌਮ ਵਾਸਤੇ ਤਾਂ ਉਹ ਫੌਜੀ ਕਿਵੇਂ ਅਖਵਾਏਗਾ ? ਔਰ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਤੁਹਾਨੂੰ ਅਕਾਲ-ਪੁਰਖ ਦੀ ਫੌਜ ਬਣਾਇਆ। ਉਸ ਪਰਮੇਸ਼ਰ ਦਾ ਸਿਪਾਹੀ ਵੀ ਬਣਾਇਆ,

ਲੇਕਿਨ ਮਾੜੇ ਭਾਗਾਂ ਦੀ ਨਿਸ਼ਾਨੀ ਇਹ ਮਨੁੱਖ ਖ਼ੁਦ ਕਹਿੰਦਾ ਹੈ ਕਿ ਸਾਹਿਬੇ-ਕਮਾਲ, "ਮੈਨੂੰ ਪਤਾ ਹੈ ਤੁਸੀਂ ਸਰਬੰਸ ਲੁਟਾ ਦਿੱਤਾ ਇਸ ਸਿੱਖੀ ਦੇ ਬਾਣੇ ਦੀ ਖ਼ਾਤਿਰ, ਪਰ ਮੈਨੂੰ ਇਹ ਬਾਣਾ ਮਨਜ਼ੂਰ ਨਹੀਂ। ਔਰ ਜੇ ਇਸ ਨੂੰ ਬਾਣਾ ਮਨਜ਼ੂਰ ਨਹੀਂ ਤਾਂ ਉਸ ਗੁਰੂ ਨੂੰ ਆਪਣੇ ਘਰ ਵਿਚ ਇਹੋ ਜਿਹੇ ਸਿੱਖ ਵੀ ਮਨਜ਼ੂਰ ਨਹੀਂ।

ਧਰਹਿ ਕੇਸ ਪਾਹੁਲ ਬਿਨ, ਪੇਖਹਿ ਮੂੜ੍ਹ ਸਿਖ।
ਮੇਰਾ ਦਰਸ਼ਨ ਨਾਹੀ ਤਿਸ, ਪਾਪੀ ਤਿਆਗੇ ਭਿੱਖ।

(ਰਹਿਤਨਾਮਾ)

ਗੁਰੂ ਜੀ ਕਹਿੰਦੇ ਮੇਰੇ ਦਰਸ਼ਨ ਇਹੋ ਜਿਹੇ ਮਨੁੱਖ ਨੂੰ ਨਹੀਂ ਹੋ ਸਕਦੇ। ਫਿਰ ਪੂਰਨ ਗੁਰੂ ਦੇ ਦਰਸ਼ਨ ਇਕ ਅਧੂਰੇ ਮਨੁੱਖ ਨੂੰ ਕਿਵੇਂ ਹੋ ਸਕਦੇ ਨੇ ?

ਜਿੰਨਾ ਚਿਰ ਉਹ ਆਪ ਪੂਰਾ ਨਹੀਂ ਹੋਵੇਗਾ ਤੇ ਜਦੋਂ ਪੂਰਾ ਹੋ ਜਾਵੇਗਾ, ਫਿਰ ਉਸਦੀ ਕੋਸ਼ਿਸ਼ ਵੀ ਜਾਰੀ ਹੋ ਜਾਵੇਗੀ। ਔਰ ਇਕ ਦਿਨ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਵੀ ਕ੍ਰਿਪਾ ਕਰ ਦੇਣਗੇ। ਅਗਰ ਤੁਹਾਨੂੰ ਕੋਈ ਭੁਲੇਖਾ ਹੈ ਨਾ ਕਿ ਗੁਰੂ ਗੋਬਿੰਦ ਸਿੰਘ ਜੀ ਸਰੀਰ ਕਰਕੇ ਹੈਣ ਜਾਂ ਨਹੀਂ ਤਾਂ ਆਪ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਦੋਂ ਪੰਜ ਭੂਤਕ ਦਾ ਸਰੀਰ ਕਲਗੀਧਰ ਪਾਤਸ਼ਾਹ ਜੀ ਨੇ ਨੰਦੇੜ ਦੀ ਧਰਤੀ ਤੇ ਛੱਡਣਾ ਕੀਤਾ ਤੇ ਉਸ ਤੋਂ ਬਾਅਦ ਸੰਤ ਬਾਬਾ ਨਿਧਾਨ ਸਿੰਘ ਜੀ ਨੂੰ ਸਮੇਤ ਘੋੜੇ ਨਾਲ ਦਰਸ਼ਨ ਦਿੱਤੇ। ਦਾਸ ਅਰਜ਼ ਕਰ ਰਿਹਾ ਹੈ ਕਿ ਅੱਜ ਉਹ ਸਮਾਂ ਆ ਗਿਆ ਕਿ ਜਦੋਂ ਸ੍ਰੀ ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਨੂੰ ਵੀ ਤਿਆਗਣ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਤਿਆਰ ਹੋ ਗਏ ਲੇਕਿਨ ਜਿਹੜੇ ਨਾਲ ਯੋਧੇ ਸਨ, ਸਿੰਘ ਸਨ, ਉਹਨਾਂ ਨੇ ਮਾਤਾ ਗੁਜਰੀ ਨੂੰ ਜਾ ਕੇ ਕਹਿਣਾ ਕੀਤਾ ਕਿ ਮਾਤਾ ਜੀ, "ਲਾਲ ਨੂੰ ਸਮਝਾਉ।" ਮਾਤਾ ਜੀ ਨੇ ਕਿਹਾ ਕੀ ਗੱਲ ਹੋਈ ਹੈ ? ਕਹਿੰਦੇ ਇਹ ਬਾਈਧਾਰ ਰਾਜਿਆਂ ਨੂੰ ਅੱਠ ਮਹੀਨੇ ਤੋਂ ਵੀ ਜ਼ਿਆਦਾ ਸਮਾਂ ਹੋ ਗਿਆ ਹੈ ਆਨੰਦਪੁਰ ਦੇ ਕਿਲ੍ਹੇ ਤੇ ਘੇਰਾ ਪਾਇਆ ਹੋਇਆਂ। ਹੁਣ ਤਾਂ ਅੰਦਰੋਂ ਦਰੱਖ਼ਤ ਵੀ ਖਤਮ ਹੋ ਗਏ ਨੇ ਤੇ ਇਹ ਹੁਣ ਖਾਣਗੇ ਕੀ ? ਇਸ ਭੁੱਖ ਤੋਂ ਚੰਗਾ ਤਾਂ ਇਹ ਹੈ ਕਿ ਇਸ ਕਿਲ੍ਹੇ ਨੂੰ ਛੱਡ ਦੇਣਾ ਚਾਹੀਦਾ ਹੈ। ਮਾਤਾ ਜੀ ਨੇ ਫਿਰ ਸਾਹਿਬੇ-ਕਮਾਲ ਨੂੰ ਆ ਕੇ ਕਹਿਣਾ ਕੀਤਾ ਕਿ ਆਪ ਜੀ ਦੇ ਫੌਜੀ ਸਿੰਘ ਬਾਗੀ ਹੋਣ ਨੂੰ ਫਿਰਦੇ ਹਨ, ਤਾਂ ਗੁਰੂ ਜੀ ਨੇ ਮਾਤਾ ਜੀ ਨੂੰ ਕਹਿਣਾ ਕੀਤਾ ਕਿ ਤੁਸੀਂ ਫ਼ਿਕਰ ਨਾ ਕਰੋ। ਅਕਾਲ-ਪੁਰਖ ਵਾਹਿਗੁਰੂ ਜੀ ਆਪ ਹੀ ਕ੍ਰਿਪਾ ਕਰਨਗੇ।

ਸੋ ਗੁਰਮੁਖ ਪਿਆਰਿਓ ! ਇਸ 'ਸਿੱਖੀ ਦੀ ਕਸਵੱਟੀ' ਤੇ ਉਹੀ ਪੂਰਾ ਉਤਰ ਸਕਦਾ ਹੈ, ਜਿਹੜਾ ਅੱਠੇ ਪਹਿਰ ਚੌਵੀ ਘੰਟੇ ਮਨ ਕਰਕੇ ਰਸਨਾ ਨੂੰ ਪਵਿੱਤਰ ਕਰੇਗਾ।

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥

ਇਹ ਸਿੱਖੀ ਇੰਨੀ ਸਸਤੀ ਨਹੀ। ਇਹ ਖੰਡੇ-ਬਾਟੇ ਦਾ ਅੰਮ੍ਰਿਤ ਇੰਨਾ ਸਸਤਾ ਨਹੀਂ।

ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥

(ਪੰਨਾ ੧੧੦੨)

ਜੀਵਣ ਕੀ ਛਡਿ ਆਸ॥

ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ॥

(ਪੰਨਾ ੧੩੬੫)

ਜੀਵਣੁ ਕੀ ਛਡਿ ਆਸ॥
ਜੀਵਣ ਕੀ ਛਡਿ ਆਸ॥

ਕਬੀਰ ਜੀ ਦੇ ਵੀ ਬਚਨ ਆਉਂਦੇ ਹਨ ;

ਕਬੀਰ ਮਨੁ ਜਾਨੈ ਸਭ ਬਾਤ.....॥

(ਪੰਨਾ ੧੩੭੬)

ਦਾਸ ਅਰਜ਼ ਕਰ ਰਿਹਾ ਹੈ ਕਿ ਸਭ ਸਿੰਘਾਂ ਨੇ, ਫੌਜਾਂ ਨੇ ਆਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਦੇਣਾ ਕੀਤਾ ਤੇ ਜਦੋਂ ਉਹ ਕਿਲ੍ਹਾ ਛੱਡਣ ਲੱਗੇ ਤਾਂ ਸਾਹਿਬਾਂ ਨੇ ਕਿਹਾ ਕਿ ਬੇਦਾਵਾ ਲਿਖ ਕੇ ਥੱਲੇ ਆਪਣੇ ਦਸਤਖ਼ਤ ਕਰ ਦਿਓ। ਸਾਰੇ ਸਿੰਘਾਂ ਨੇ ਬੇਦਾਵਾ ਲਿਖ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਸਾਡੇ ਗੁਰੂ ਨਹੀਂ ਹਨ ਤੇ ਅੱਜ ਤੋਂ ਬਾਅਦ ਅਸੀਂ ਵੀ ਉਹਨਾਂ ਦੇ ਸਿੱਖ ਨਹੀਂ ਹਾਂ। ਜਦੋਂ ਤੱਕ ਤਾਂ ਗੁਰੂ ਸਾਹਿਬਾਂ ਕੋਲੋਂ ਖਾਣ-ਪੀਣ ਲਈ ਤੇ ਪਹਿਨਣ ਲਈ ਸਭ ਕੁਝ ਮਿਲਦਾ ਸੀ, ਉਦੋਂ ਗੁਰੂ ਗੋਬਿੰਦ ਸਿੰਘ ਜੀ ਸਾਡੇ ਗੁਰੂ ਸਨ ਤੇ ਜਦੋਂ ਅੱਜ ਗੁਰੂ ਨੂੰ ਲੋੜ ਪਈ ਤਾਂ ਸਿੰਘਾਂ ਨੇ ਬੇਦਾਵਾ ਲਿਖ ਦੇਣਾ ਕੀਤਾ। ਲੇਕਿਨ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਵੀ ਹਿੰਮਤ ਨਾ ਹਾਰੀ। ਉਹ ਮਾਤਾ ਗੁਜਰੀ, ਪੰਜ ਪਿਆਰੇ ਤੇ ਚਾਲੀ ਸਿੰਘਾਂ ਸਮੇਤ ਤੇ ਨਾਲੇ ਵੱਡੇ ਦੋਵੇਂ ਸਾਹਿਬਜ਼ਾਦਿਆਂ ਦੇ ਨਾਲ ਸਰਸਾ ਨਦੀ ਦੇ ਕੰਢੇ ਚਲੇ ਗਏ। ਲੇਕਿਨ ਇਥੇ ਆ ਕੇ ਉਹਨਾਂ ਦਾ ਪਰਿਵਾਰ ਖੇਰੂੰ-ਖੇਰੂੰ ਹੋ ਗਿਆ। ਦੋ ਮਹਿਲ ਮਾਤਾ ਜੀ ਤੇ ਇਕ ਗੁਰੂ ਕਾ ਸਿੱਖ ਦਿੱਲੀ ਵੱਲ ਨੂੰ ਚਲੇ ਗਏ। ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਨੂੰ ਗੰਗੂ ਮਾੜੀ ਨਿਯਤ ਕਰਕੇ ਆਪਣੇ ਪਿੰਡ ਖੇੜੀ ਨੂੰ ਲੈ ਗਿਆ। ਔਰ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਦੋ ਵੱਡੇ ਸਾਹਿਬਜ਼ਾਦੇ, ਪੰਜ ਪਿਆਰੇ ਤੇ ਗਿਣਤੀ ਦੇ ਤਕਰੀਬਨ ਚਾਲੀ ਸਿੰਘ ਹਨ ਔਰ ਉਧਰੋਂ

ਦਸ ਲੱਖ ਦੀ ਫੌਜ ਦਿੱਲੀ ਤੋਂ ਚੜ੍ਹਾਈ ਕਰ ਕੇ ਆ ਗਈ ਤਾਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਇਹੋ ਬਚਨ ਉਚਾਰੇ ਸਨ:

ਸਵਾ ਲਾਖ ਸੇ ਏਕ ਲੜਾਊਂ॥
ਤਬੈ ਗੋਬਿੰਦ ਸਿੰਘ ਨਾਮ ਕਹਾਊਂ॥

**ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।**

ਔਰ ਸਿੰਘ ਦੇ ਕਹਿਣ ਤੇ ਇਹ ਬਚਨ ਵੀ ਦੋਹਰਾਏ :

ਦੇਹ ਸ਼ਿਵਾ ਬਰ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ,
ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿੱਖ ਹੋ ਅਪਨੇ ਹੀ ਮਨ ਕੋ,
ਇਹ ਲਾਲਚ ਹਉ ਗੁਣ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ,
ਅਤ ਹੀ ਰਨ ਮੈ ਤਬ ਜੂਝ ਮਰੋਂ॥

(ਚੰਡੀ ਚਰਿਤ੍ਰ)

ਜਲਦੀ ਹੀ ਇਸ ਕੱਚੀ ਗੜ੍ਹੀ ਦੇ ਉਪਰ ਕਬਜ਼ਾ ਕਰਕੇ ਮੋਰਚਿਆਂ ਦੀ ਸੰਭਾਲ ਕਰ ਲੈਣੀ ਕੀਤੀ। ਗੁਰਮੁਖ ਪਿਆਰਿਓ ! ਇਹ ਮੈਦਾਨਿ-ਜੰਗ ਇੰਨੀ ਵੱਧ ਚੁੱਕੀ ਹੈ ਕਿ ਇਕ ਦੂਜੇ ਦੇ ਸਿਰ ਗਾਜਰ ਮੂਲੀਆਂ ਵਾਂਗੂੰ ਕੱਟ ਹੋਈ ਜਾ ਰਹੇ ਹਨ। ਔਰ ਸਾਹਿਬੇ-ਕਮਾਲ ਚਮਕੌਰ ਦੀ ਕੱਚੀ ਗੜ੍ਹੀ ਦੇ ਇਕ ਪਾਸੇ ਬੈਠ ਕੇ ਇਹ ਮੈਦਾਨਿ-ਜੰਗ ਦਾ ਨਜ਼ਾਰਾ ਆਪਣੀਆਂ ਅੱਖਾਂ ਨਾਲ ਵੇਖ ਰਹੇ ਹਨ। ਫਿਰ ਆਪਣੇ ਭੱਥੇ ਚੋਂ ਤੀਰ ਕੱਢ ਕੇ ਕਮਾਨ ਤੇ ਕੱਸ ਕੇ ਤੇ ਬੀਰ ਰਸ ਨਾਲ ਇਨ੍ਹਾਂ ਜ਼ਾਲਮਾਂ ਦੇ ਆਹੂ ਲਾਹ ਰਹੇ ਹਨ। ਹੁਣ ਇਹ ਸਮਾਂ ਆ ਗਿਆ ਕਿ ਸਿੰਘ ਕਾਫੀ ਸ਼ਹੀਦ ਹੋ ਗਏ ਸਨ। ਔਰ ਪੰਜਾਂ ਪਿਆਰਿਆਂ ਵਿਚੋਂ ਵੀ ਤਿੰਨ ਪਿਆਰੇ ਸ਼ਹਾਦਤ ਦਾ ਜਾਮ ਪੀ ਚੁੱਕੇ ਸਨ। ਹੁਣ ਸਾਹਿਬੇ-ਕਮਾਲ ਗੁਰੂ ਜੀ ਵੀ ਆਪਣੇ ਮਨ ਵਿਚ ਇਹ ਸੋਚ ਰਹੇ ਸਨ ਕਿ ਮੈਂ ਹੁਣ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਨੂੰ ਮੈਦਾਨਿ-ਜੰਗ ਵਿਚ ਭੇਜਾਂ ਤੇ ਉਪਰੋਂ ਬਾਬਾ ਅਜੀਤ ਸਿੰਘ ਜੀ ਵੀ ਇਹੋ ਸੋਚ ਰਹੇ ਸਨ। ਫਿਰ ਗੁਰੂ ਜੀ ਨੇ ਆਪ ਉਹਨਾਂ ਦੇ ਸ਼ਸਤਰ ਸਜਾਉਣੇ ਕੀਤੇ ਤੇ ਨਾਲ ਕੁਝ ਹੋਰ ਸਿੰਘਾਂ ਨੂੰ ਵੀ ਮੈਦਾਨਿ-ਜੰਗ ਵਿਚ ਭੇਜਣਾ ਕੀਤਾ। ਹੁਣ ਮੈਦਾਨਿ-ਜੰਗ ਵਿੱਚ ਸੈਂਕੜਿਆਂ ਦੇ ਹਿਸਾਬ ਨਾਲ ਬਾਬਾ ਅਜੀਤ ਸਿੰਘ ਜੀ ਨੂੰ ਪਕੜਨ ਦੀ ਕੋਸ਼ਿਸ਼ ਕਰ ਰਹੇ ਹਨ, ਲੇਕਿਨ

ਬਿਜਲੀ ਦੀ ਤਰ੍ਹਾਂ ਇਨ੍ਹਾਂ ਨੇ ਉਹ ਜੌਹਰ ਦਿਖਾਏ ਜੋ ਕਿ ਅੱਜ ਤੱਕ ਵੀ ਇਤਿਹਾਸ ਵਿਚ ਇਹ ਗਵਾਹੀ ਹੈ ਕਿ ਉਹਨਾਂ ਨੇ ਵੀ ਸ਼ਹਾਦਤ ਦਾ ਜਾਮ ਪੀ ਲਿਆ। ਫਿਰ ਇਹ ਸਭ ਦੇਖ ਕੇ ਕਲਗੀਧਰ ਪਾਤਸ਼ਾਹ ਜੀ ਨੇ ਜੈਕਾਰਾ ਛੱਡਣਾ ਕੀਤਾ :

**ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।**

ਹੁਣ ਜਲਦੀ ਹੀ ਜੁਝਾਰ ਸਿੰਘ ਜੀ ਤਿਆਰ ਹੋਏ ਮੈਦਾਨਿ-ਜੰਗ ਵਿਚ ਜਾਣ ਲਈ ਤੇ ਇਨ੍ਹਾਂ ਨੇ ਵੀ ਜੰਗ ਵਿਚ ਜਾ ਕੇ ਸ਼ਹਾਦਤ ਦਾ ਜਾਮ ਪੀਤਾ। ਹੁਣ ਗੁਰਮੁਖ ਪਿਆਰਿਓ "ਭਾਈ ਸੰਤ ਸਿੰਘ ਜੀ", "ਭਾਈ ਸੰਗਤ ਸਿੰਘ ਜੀ", "ਭਾਈ ਦਇਆ ਸਿੰਘ ਜੀ", "ਭਾਈ ਧਰਮ ਸਿੰਘ ਜੀ" ਤੇ "ਭਾਈ ਮਾਨ ਸਿੰਘ ਜੀ", ਕੇਵਲ ਇਹ ਪੰਜ ਸਿੰਘ ਹੀ ਹੁਣ ਗੜ੍ਹੀ ਦੇ ਅੰਦਰ ਰਹਿ ਗਏ ਤੇ ਕਲਗੀਧਰ ਪਾਤਸ਼ਾਹ ਜੀ ਹੁਣ ਉਹਨਾਂ ਕੋਲੋਂ ਆਗਿਆ ਲੈਂਦੇ ਹਨ ਤੇ ਕਹਿੰਦੇ ਹਨ, ਸਿੰਘੋ ! ਮੇਰੀ ਅਰਦਾਸ ਅੱਜ ਕਬੂਲ ਕਰ ਲਉ। ਸਿੰਘ ਕਹਿਣ ਲੱਗੇ, "ਕਿਹੜੀ?" ਤਾਂ ਸਾਹਿਬਾਂ ਨੇ ਕਿਹਾ ਮੇਰਾ ਵੀ ਸ਼ਹਾਦਤ ਦਾ ਜਾਮ ਪੀਵਣ ਤੇ ਮਨ ਕਰ ਰਿਹਾ ਹੈ। ਇਸ ਲਈ ਤੁਸੀਂ ਹੁਣ ਮੈਨੂੰ ਜਾਣ ਦੀ ਆਗਿਆ ਦੇਵੋ। ਲੇਕਿਨ ਸਿੰਘਾਂ ਨੇ ਸਾਹਿਬਾਂ ਨੂੰ ਇਹ ਚਮਕੌਰ ਦੀ ਗੜ੍ਹੀ ਛੱਡ ਕੇ ਜਾਣ ਲਈ ਕਹਿ ਦੇਣਾ ਕੀਤਾ। ਕਿਉਂਕਿ ਅਗਰ ਆਪ ਸਹੀ ਸਲਾਮਤ ਰਹੋਗੇ ਤਾਂ ਸਾਡੇ ਵਰਗੇ ਹਜ਼ਾਰਾਂ ਹੋਰ ਖਾਲਸੇ ਪੈਦਾ ਕਰੋਗੇ। ਔਰ ਜੇ ਆਪ ਹੀ ਸ਼ਹਾਦਤ ਦਾ ਜਾਮ ਪੀ ਗਏ ਤਾਂ ਸਾਡੇ ਵਰਗੇ ਸਿੰਘ ਕੌਣ ਪੈਦਾ ਕਰੇਗਾ ? ਫਿਰ ਕਲਗੀਧਰ ਮਹਾਰਾਜ ਜੀ ਕਹਿਣ ਲੱਗੇ, "ਸਿੰਘੋ, ਮੇਰਾ ਦਿਲ ਨਹੀਂ ਮੰਨਦਾ।" ਲੇਕਿਨ ਸਿੰਘਾਂ ਨੇ ਹੁਕਮ ਦੇ ਦੇਣਾ ਕੀਤਾ ਕਿ ਤੁਸੀਂ ਇਸੇ ਵਕਤ ਇਹ ਗੜ੍ਹੀ ਛੱਡ ਦੇਣੀ ਕਰੋ। ਹੁਣ ਸਾਹਿਬ ਜੀ ਕੁਝ ਵੀ ਨਹੀਂ ਸੀ ਕਹਿ ਸਕਦੇ। ਉਹਨਾਂ ਨੂੰ ਸਿੰਘਾਂ ਦਾ ਇਹ ਹੁਕਮ ਮੰਨਣਾ ਹੀ ਪਿਆ। ਲੇਕਿਨ ਸਾਹਿਬਾਂ ਨੇ ਇਹ ਜ਼ਰੂਰ ਕਿਹਾ ਕਿ ਮੈਂ ਸਰਬੰਸ ਕੁਰਬਾਨ ਕਰ ਦੇਵਾਂਗਾ ਇਸ ਕੌਮ ਦੀ ਖ਼ਾਤਿਰ। ਜਦੋਂ ਉਹਨਾਂ ਨੇ ਇਹ ਗੜ੍ਹੀ ਛੱਡਣੀ ਕੀਤੀ ਤਾਂ ਉਹ ਵੇਖਦੇ ਹਨ ਕਿ ਸਾਹਿਬਜ਼ਾਦਿਆਂ ਦੇ ਸਰੀਰ ਲਹੂ-ਲੁਹਾਣ ਹੋਏ ਪਏ ਸਨ, ਤਾਂ ਇਹ ਵੇਖ ਕੇ ਭਾਈ ਦਇਆ ਸਿੰਘ ਜੀ ਕੋਲੋਂ ਅੱਗੇ ਨਾ ਵਧਿਆ ਗਿਆ। ਇਨ੍ਹਾਂ ਦੀ ਇਹ ਹਾਲਤ ਗੁਰੂ ਗੋਬਿੰਦ ਸਿੰਘ ਜੀ ਸਮਝ ਗਏ ਸਨ ਕਿ ਇਹ ਕੀ ਸੋਚ ਰਹੇ ਹਨ। ਫਿਰ ਸਾਹਿਬੇ-ਕਮਾਲ ਮਾਛੀਵਾੜੇ ਦੇ ਜੰਗਲਾਂ ਤੋਂ ਹੁੰਦੇ ਹੋਏ ਕੋਟਕਪੂਰੇ ਦੇ ਪਿੰਡ ਪਹੁੰਚੇ। ਜਦੋਂ ਸਾਹਿਬਾਂ ਨੇ ਕੋਟਕਪੂਰੇ ਦਾ ਕਿਲ੍ਹਾ ਵੇਖਿਆ ਨਾ ਤੇ ਭਾਈ ਦਇਆ ਸਿੰਘ ਜੀ ਨੂੰ ਕਹਿਣ ਲੱਗੇ ਕਿ ਵਜ਼ੀਦਾ ਆ ਰਿਹਾ ਹੈ ਫੌਜਾਂ ਲੈ ਕਰਕੇ ਤੇ ਇਸ ਕਪੂਰੇ ਕੋਲੋਂ ਇਹ ਕਿਲ੍ਹਾ ਉਧਾਰਾ ਲੈ ਲਿਆ ਜਾਵੇ। ਲੇਕਿਨ ਜਦੋਂ ਕਪੂਰੇ ਨੂੰ ਇਹ ਗੱਲ ਕਹੀ ਤਾਂ ਉਸ ਨੇ ਅੱਗੋਂ ਕਹਿ ਦਿੱਤਾ ਕਿ ਆਪਣਾ ਕਿਲ੍ਹਾ ਤਾਂ ਤੁਹਾਡੇ ਕੋਲੋਂ ਸੰਭਾਲਿਆ ਨਹੀਂ ਗਿਆ ਤੇ ਇਹ ਕਿਲ੍ਹਾ ਤਾਂ ਵਜ਼ੀਦੇ ਨੇ ਇਸ ਤਰ੍ਹਾਂ ਉਡਾ ਦੇਣਾ ਹੈ ਜਿਵੇਂ ਹਵਾ 'ਚ ਰੂੰ ਉੱਡਦਾ ਹੈ। ਔਰ

ਵਜ਼ੀਦੇ ਨੇ ਇਹ ਵੀ ਹੁਕਮ ਕੀਤਾ ਹੋਇਆ ਹੈ ਕਿ ਅਗਰ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਸੇ ਨੇ ਵੀ ਆਪਣੇ ਘਰ ਵਿੱਚ ਜਗ੍ਹਾ ਦਿੱਤੀ ਜਾਂ ਹੋਰ ਵੀ ਕਿਸੇ ਤਰ੍ਹਾਂ ਦੀ ਸਹਾਇਤਾ ਕੀਤੀ ਤਾਂ ਉਸਦੀ ਜਾਇਦਾਦ ਜ਼ਬਤ ਕਰ ਲਈ ਜਾਏਗੀ ਤੇ ਬਗੈਰ ਕਿਸੇ ਅਪੀਲ ਤੋਂ ਉਸ ਨੂੰ ਫਾਂਸੀ ਦੇ ਫੰਧੇ ਤੇ ਲਟਕਾ ਦਿੱਤਾ ਜਾਏਗਾ। ਤਾਂ ਕਪੂਰਾ ਕਹਿਣ ਲੱਗਾ ਕਿ ਮੈਂ ਐਵੇਂ ਅਨਿਆਈ ਮੌਤ ਮਰਾਂ ? ਤਾਂ ਸਾਹਿਬ ਜੀ ਨੇ ਕਪੂਰੇ ਨੂੰ ਇਹ ਕਹਿ ਦੇਣਾ ਕੀਤਾ ਕਿ ਨਾ ਤਾਂ ਤੇਰਾ ਇਹ ਕਿਲ੍ਹਾ ਰਹੇਗਾ ਤੇ ਨਾ ਤੇਰੀ ਮੌਤ ਫਾਂਸੀ ਤੋਂ ਬਗੈਰ ਹੋਵੇਗੀ। ਇਹ ਬਚਨ ਸਾਹਿਬਾਂ ਨੇ ਕਪੂਰੇ ਨੂੰ ਕਹਿ ਦੇਣੇ ਕੀਤੇ ਤੇ ਉਥੋਂ ਦੀ ਢਿਲਮੀ ਚਲੇ ਗਏ। ਔਰ 'ਸੋਢੀ ਕੌਲ' ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਕਪੂਰੇ ਨੂੰ ਜਾ ਕਰਕੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਜਾ ਕੇ ਮਾਫ਼ੀ ਮੰਗ ਆ। ਸਤਿਗੁਰ ਜੀ ਦਇਆਲੂ ਵੀ ਹਨ ਤੇ ਕ੍ਰਿਪਾਲੂ ਵੀ ਹਨ। ਉਹਨਾਂ ਦੇ ਕਹੇ ਹੋਏ ਬਚਨ ਬਿਲਕੁਲ ਅਟੱਲ ਹਨ। ਤੈਨੂੰ ਫਾਂਸੀ ਵੀ ਜ਼ਰੂਰ ਹੋਏਗੀ ਤੇ ਕਿਲ੍ਹਾ ਵੀ ਤੇਰਾ ਨਹੀਂ ਰਹੇਗਾ। ਫਿਰ ਸੋਢੀ ਕੌਲ ਵੀ ਉਥੇ ਗਿਆ, ਲੇਕਿਨ ਸਾਹਿਬਾਂ ਨੇ ਸਾਫ ਕਹਿ ਦਿੱਤਾ ਕਿ ਤੁਹਾਡਾ ਸਾਡਾ ਮੇਲ ਓਨਾ ਚਿਰ ਨਹੀਂ ਹੋ ਸਕਦਾ, ਜਿੰਨਾ ਚਿਰ ਤੁਸੀਂ ਖੰਡੇ-ਬਾਟੇ ਦਾ ਅੰਮ੍ਰਿਤ ਨਹੀਂ ਛਕੋਗੇ। ਫਿਰ ਕਪੂਰੇ ਵਾਸਤੇ ਸੋਢੀ ਕੌਲ ਨੇ ਸਾਹਿਬਾਂ ਕੋਲੋਂ ਮਾਫੀ ਮੰਗੀ। ਔਰ ਤਿਆਰ-ਬਰ-ਤਿਆਰ ਹੋ ਕੇ ਅੰਮ੍ਰਿਤ ਵੀ ਛਕਿਆ। ਲੇਕਿਨ ਸਾਹਿਬਾਂ ਨੇ ਕਿਹਾ ਕਪੂਰੇ ਨੂੰ ਕਿ ਮੌਤ ਤਾਂ ਤੇਰੀ ਫਾਂਸੀ ਨਾਲ ਹੀ ਹੋਵੇਗੀ ਤੇ ਬਾਕੀ ਦੇ ਜਿਹੜੇ ਬਚਨ ਹਨ, ਉਸ ਵਾਸਤੇ ਗੁਰੂ ਨਾਨਕ ਦੇਵ ਮਹਾਰਾਜ ਜੀ ਤੇਰੇ ਤੇ ਕ੍ਰਿਪਾ ਕਰਨਗੇ। ਪਰ ਉਸ ਪਿੰਡ ਦੇ ਬਖਸ਼ਾ ਸਿੰਘ ਨੇ ਆ ਕਰਕੇ (C.I.D.) ਦੇਣੀ ਕੀਤੀ ਕਿ ਵਜ਼ੀਦਾ ਫੌਜ ਲੈ ਕਰਕੇ ਬੜੀ ਤੇਜ਼ ਰਫ਼ਤਾਰ ਨਾਲ ਆਪ ਜੀ ਨੂੰ ਜੀਉਂਦਾ ਪਕੜਣ ਵਾਸਤੇ ਆ ਰਿਹਾ ਹੈ। ਲੇਕਿਨ ਸਾਹਿਬ ਜੀ ਉਸਦੀ ਗੱਲ ਸੁਣ ਕੇ ਮੁਸਕਰਾ ਪਏ ਤੇ ਕਪੂਰੇ ਨੂੰ ਕਹਿਣ ਲੱਗੇ ਕਿ ਸਾਨੂੰ ਹੁਣ ਇਹੋ ਜਿਹੀ ਜਗ੍ਹਾ ਦਿਖਾ ਦੇ, ਤਾਕਿ ਉਸ ਜਗ੍ਹਾ ਤੇ ਅਸੀਂ ਬੈਠ ਕੇ ਵਜ਼ੀਦੇ ਦਾ ਮੂੰਹ-ਤੋੜ ਜਵਾਬ ਦੇ ਸਕੀਏ। ਫਿਰ ਸਾਹਿਬ ਜੀ ਉਥੋਂ ਖਿਦਰਾਣੇ ਪਹੁੰਚ ਗਏ ਤੇ ਉਥੇ ਪਾਣੀ ਦਾ ਛੰਭ ਸੀ ਤੇ ਇਹ ਵੇਖ ਕੇ ਸਿੰਘ ਬੜੇ ਖੁਸ਼ ਹੋਏ।

ਔਰ ਜਿਹੜੇ ਸਾਹਿਬਾਂ ਦੇ ਨਾਲ ਸਿੰਘ ਨਹੀਂ ਸਨ ਗਏ ਤਾਂ ਉਹਨਾਂ ਸੋਚਿਆ ਸੀ ਕਿ ਅਸੀਂ ਘਰ ਜਾਵਾਂਗੇ ਤੇ ਬੱਚੇ ਸਾਡੇ ਖੁਸ਼ ਹੋਣਗੇ, ਵਹੁਟੀਆਂ ਸਾਨੂੰ ਵਾਪਿਸ ਆਉਂਦੇ ਦੇਖ ਕੇ ਸਾਡੀ ਸੇਵਾ ਕਰਨਗੀਆਂ, ਲੇਕਿਨ ਉਹਨਾਂ ਬੀਬੀਆਂ ਅੰਦਰ ਉਹ ਸਪਿਰਟ ਸੀ, ਜਿਹੜੀ ਜ਼ਾਲਿਮ ਮੀਰ ਮੰਨੂ ਦੀ ਜੇਲ੍ਹ ਵਿਚ ਮਾਈਆਂ ਦੀ ਹੈਗੀ ਸੀ। ਇਹਨਾਂ ਬੀਬੀਆਂ ਅੰਦਰ ਉਹ ਸਿਦਕ ਸੀ ਕਿ ਉਹਨਾਂ ਨੇ ਬੱਚਿਆਂ ਦੇ ਟੁਕੜੇ ਗਲ ਵਿਚ ਪਵਾ ਕੇ ਵੀ ਉਹਨਾਂ ਮਾਈਆਂ ਦੇ ਚਿਹਰੇ ਮੁਰਝਾਏ ਨਹੀਂ ਸਨ। ਬੱਸ ਇਹੋ ਗੱਲ ਕਹਿੰਦੀਆਂ ਸੀ ਕਿ ਸਤਿਗੁਰ ਜੀ ! ਮੈਂ ਕਿੰਨੀ ਭਾਗਾਂ ਵਾਲੀ ਹਾਂ ਕਿ ਮੇਰੀ ਕੁੱਖ ਤੋਂ ਜਨਮ ਲੈਣ ਵਾਲੇ ਬੱਚੇ ਨੇ ਛੋਟੀ ਜਿਹੀ ਉਮਰ ਵਿਚ ਸ਼ਹਾਦਤ ਦਾ ਜਾਮ ਪੀ ਲਿਆ ਤੇ ਆਪ ਜੀ ਦੀ ਬਖ਼ਸ਼ੀ ਹੋਈ

ਖੰਡੇ-ਬਾਟੇ ਦੀ ਸਿੱਖੀ ਪ੍ਰਾਣਾਂ ਨਾਲ ਨਿਭਾਈ। ਹੁਣ ਇਹਨਾਂ ਸਿੱਖਾਂ ਦੀਆਂ ਘਰ ਵਾਲੀਆਂ ਨੇ ਉਹਨਾਂ ਨੂੰ ਫਿਟਕਾਰਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਕਹਿਣ ਲੱਗੀਆਂ ਸੁਣੋ ਮਾਝੇ ਦੇ ਬਹਾਦਰੋ, ਹੱਥਾਂ ਵਿਚ ਪਾ ਕੇ ਬੈਠ ਜਾਉ ਚੂੜੀਆਂ। ਤੁਸੀਂ ਆਪਣੇ ਆਪ ਨੂੰ ਬਹਾਦਰ ਸਮਝਦੇ ਹੋ, ਜਿੰਨਾ ਚਿਰ ਤੁਹਾਨੂੰ ਵਧੀਆ ਖਾਣ ਨੂੰ ਤੇ ਵਧੀਆ ਪਹਿਨਣ ਨੂੰ ਮਿਲਦਾ ਸੀ, ਉਤਨਾ ਚਿਰ ਗੁਰੂ ਗੋਬਿੰਦ ਸਿੰਘ ਜੀ ਤੁਹਾਡੇ ਗੁਰੂ ਸਨ ਤੇ ਅੱਜ ਗੁਰੂ ਨੂੰ ਲੋੜ ਪਈ ਤੇ ਤੁਸੀਂ ਪਿੱਠ ਵਿਖਾ ਕੇ ਆ ਗਏ ਹੋ। ਇਹ ਪਏ ਨੇ ਸਾਡੇ ਜਨਾਨਾ ਕਪੜੇ ਤੇ ਇਸ ਨੂੰ ਪਹਿਣ ਕੇ ਸਾਡੇ ਕੰਮ ਕਰੋ। ਸਾਰੇ ਘਰ ਦੇ ਕੰਮ ਕਰੋ ਤੇ ਇਹ ਬੱਚਿਆਂ ਨੂੰ ਵੀ ਸੰਭਾਲੋ ਔਰ ਅਸੀਂ ਜਾਂਦੀਆਂ ਹਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਕੋਲ। ਕਹਿੰਦੀਆਂ ਤੁਹਾਨੂੰ ਪਤਾ ਨਹੀਂ ਲੱਗਾ ਉਹਨਾਂ ਦੇ ਦੋ ਸਾਹਿਬਜ਼ਾਦੇ ਚਮਕੌਰ ਦੀ ਗੜ੍ਹੀ ਵਿਚ ਸ਼ਹਾਦਤ ਦਾ ਜਾਮ ਪੀ ਗਏ ਹਨ ਤੇ ਵਜ਼ੀਦਾ ਅਜੇ ਵੀ ਹੱਥ ਧੋ ਕੇ ਸਾਹਿਬਾਂ ਦੇ ਪਿੱਛੇ ਪਿਆ ਹੋਇਆ ਹੈ। ਔਰ ਤੁਸੀਂ ਇਹੋ ਜਿਹੇ ਸਮੇਂ ਤੇ ਗੁਰੂ ਨੂੰ ਪਿੱਠ ਵਿਖਾ ਕੇ ਆ ਗਏ ਹੋ। ਪਰ ਇਹ ਬੀਜ ਸੀ ਸਿੱਖੀ ਦਾ ਤੇ ਜਦੋਂ ਉਹਨਾਂ ਨੂੰ ਲਾਹਨਤਾਂ ਭਰੇ ਮਹਿਣੇ ਸੁਣਨੇ ਪਏ ਤੇ ਉਹ ਬੀਜ ਫਿਰ ਤੋਂ ਪੁੰਗਰੇ। ਉਹਨਾਂ ਦੇ ਜ਼ਮੀਰ ਨੇ ਉਹਨਾਂ ਨੂੰ ਇੰਨੀਆਂ ਫ਼ਿਟਕਾਰਾਂ ਪਾਈਆਂ ਕਿ ਉਹ ਕਿਸ ਜ਼ਿੰਦਗੀ ਵਾਸਤੇ ਤੁਸੀਂ ਗੁਰੂ ਨੂੰ ਬੇਦਾਵਾ ਲਿਖ ਕੇ ਆ ਗਏ ਹੋ। ਜਲਦੀ ਹੀ ਇਨ੍ਹਾਂ ਸਿੰਘਾਂ ਨੇ 'ਮਾਈ ਭਾਗੋ' ਦੀ ਕਮਾਂਡ ਹੇਠ ਗੁਰੂ ਸਾਹਿਬਾਂ ਦਾ ਪਿੱਛਾ ਕਰਦੇ-ਕਰਦੇ ਇਹ ਮੁਕਤਸਰ ਦੀ ਪਾਵਨ ਤੇ ਪਵਿੱਤਰ ਧਰਤੀ ਤੇ ਪਹੁੰਚ ਗਏ।

ਜਦੋਂ ਸਾਹਿਬਾਂ ਨੂੰ ਪਤਾ ਲੱਗਾ ਕਿ ਵਜ਼ੀਦਾ ਦੋ ਕੁ ਮੀਲ ਦੀ ਦੂਰੀ ਤੇ ਹੀ ਰਹਿ ਗਿਆ ਹੈ ਤਾਂ ਸਾਹਿਬ ਜੀ ਵੀ ਕਹਿਣ ਲੱਗੇ ਫ਼ਿਕਰ ਨਾ ਕਰੋ ਸਿੰਘ ਪਹੁੰਚ ਗਏ ਹਨ। ਵਜ਼ੀਦੇ ਨੇ ਸੋਚਿਆ ਸੀ ਕਿ ਸਾਹਿਬਾਂ ਨੂੰ ਤਾਂ ਮੈਂ ਜ਼ਿੰਦਾ ਹੀ ਫੜ ਕੇ ਲੈ ਜਾਵਾਂਗਾ ਔਰ ਅਗਰ ਜੀਉਂਦਾ ਨਹੀਂ ਲੈ ਕੇ ਗਿਆ ਤਾਂ ਉਹਨਾਂ ਦਾ ਸਿਰ ਵੱਢ ਕੇ ਜ਼ਰੂਰ ਦਿੱਲੀ ਲੈ ਕੇ ਜਾਵਾਂਗਾ। ਲੇਕਿਨ ਗੁਰਮੁਖ ਪਿਆਰਿਓ ! ਜਦੋਂ ਘਮਸਾਨ ਦਾ ਯੁੱਧ ਸ਼ੁਰੂ ਹੋ ਗਿਆ ਤੇ ਸਾਹਿਬ ਵੀ ਆਪਣੇ ਤੀਰਾਂ ਦੇ ਵਾਰਾਂ ਨਾਲ ਉਹਨਾਂ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰ ਰਹੇ ਹਨ। ਹੁਣ ਇਹੀ ਫੌਜਾਂ ਹਫ ਗਈਆਂ ਤੇ ਇਹਨਾਂ ਨੂੰ ਪਾਣੀ ਦੀ ਜ਼ਰੂਰਤ ਪਈ। ਤਾਂ ਵਜ਼ੀਦੇ ਨੇ ਕਪੂਰੇ ਨੂੰ ਪੁੱਛਣਾ ਕੀਤਾ ਕਿ ਛੇਤੀ ਹੀ ਇਨ੍ਹਾਂ ਫੌਜਾਂ ਨੂੰ ਪਾਣੀ ਦੇ ਕੋਲ ਲੈ ਕੇ ਜਾਉ, ਕਿਉਂਕਿ ਤੂੰ ਇਸ ਇਲਾਕੇ ਦਾ ਸਰਦਾਰ ਹੈਂ। ਫਿਰ ਕਪੂਰਾ ਕਹਿਣ ਲੱਗਾ ਕਿ ਤੀਹ ਕੁ ਕੋਹ ਅੱਗੇ ਜਾਵੋਗੇ ਤਾਂ ਤੁਹਾਨੂੰ ਪਾਣੀ ਮਿਲ ਜਾਵੇਗਾ। ਲੇਕਿਨ ਵਜ਼ੀਦਾ ਕਹਿਣ ਲੱਗਾ ਕਿ ਜਾਣ ਤੋਂ ਪਹਿਲਾਂ ਮੈਦਾਨ ਵਿੱਚ ਦੇਖ ਲਈਏ ਸ਼ਾਇਦ ਗੁਰੂ ਦਾ ਸਿਰ ਉਥੇ ਪਿਆ ਹੋਵੇ। ਤਾਂ ਇਹ ਸੁਣ ਕੇ ਕਪੂਰਾ ਕਹਿਣ ਲੱਗਾ ਕਿ ਇਹ ਤੇਰੇ ਵੱਸ ਦੀ ਗੱਲ ਨਹੀਂ, ਬਲਕਿ ਆਹ ਜਿਹੜੇ ਤੇਰੇ ਜੀਉਂਦੇ ਸਿਪਾਹੀ ਨੇ ਤੂੰ ਉਹਨਾਂ ਨੂੰ ਬਚਾਅ ਲੈ, ਨਹੀਂ ਤਾਂ ਇਹ ਵੀ ਉਹਨਾਂ ਦਾ ਹੀ ਰੂਪ ਹੋ ਜਾਣਗੇ। ਔਰ ਜਿਸ ਗੁਰੂ ਨੂੰ ਤੂੰ ਪਕੜਣ ਦੀ ਗੱਲ ਕਰਦਾ ਹੈਂ,

ਉਹ ਤਾਂ ਆਪ ਅਕਾਲ-ਪੁਰਖ ਵਾਹਿਗੁਰੂ ਦਾ ਰੂਪ ਹਨ। ਇਹ ਸੁਣ ਕੇ ਵਜ਼ੀਦਾ ਮਗਰ ਨੂੰ ਤੁਰ ਪਿਆ ਤੇ ਸਾਹਿਬਾਂ ਨੇ ਵੇਖਿਆ ਕਿ ਇਹਨਾਂ ਮਹਾਨ ਸੂਰਬੀਰ ਯੋਧਿਆਂ ਨੇ ਉਹਨਾਂ ਫੌਜਾਂ ਨੂੰ ਪਾਣੀ ਤੱਕ ਨਹੀਂ ਪਹੁੰਚਣ ਦਿੱਤਾ, ਬਲਕਿ ਉਹਨਾਂ ਦਾ ਡੱਟ ਕੇ ਮੁਕਾਬਲਾ ਵੀ ਕੀਤਾ।

ਫਿਰ ਸਾਹਿਬ ਜੀ ਖਿਦਰਾਣੇ ਦੀ ਉੱਚੀ ਢਾਬ ਤੋਂ ਥੱਲੇ ਉਤਰੇ। ਔਰ ਆ ਕੇ ਵੇਖਿਆ ਕਿ ਮਾਤਾ ਭਾਗੋ ਜੀ ਉਸ ਪਾਣੀ ਦੇ ਕੰਡੇ ਤੇ ਬੈਠ ਕੇ ਆਪਣੇ ਜ਼ਖ਼ਮ ਧੋ ਰਹੇ ਸਨ। ਔਰ ਜਦੋਂ ਮਾਤਾ ਭਾਗੋ ਨੇ ਸਾਹਿਬਾਂ ਨੂੰ ਵੇਖਿਆ ਤਾਂ ਖੜੀ ਹੋ ਗਈ ਤੇ ਗੱਜ ਕੇ ਫ਼ਤਹਿ ਬੁਲਾਈ। ਫਿਰ ਸਾਹਿਬਾਂ ਨੇ ਉਸ ਤੇ ਬੜੀਆਂ ਬਖ਼ਸ਼ਿਸ਼ਾਂ ਕੀਤੀਆਂ ਤੇ ਕਹਿਣ ਲੱਗੇ, "ਬੀਬੀ, ਤੂੰ ਇਸਤਰੀਆਂ ਦੀ ਲਾਜ ਰੱਖ ਲਈ ਹੈ। ਤੂੰ ਇਸ ਸਿੱਖੀ ਨੂੰ ਮਨ ਕਰਕੇ ਕਮਾਉਣਾ ਕੀਤਾ ਹੈ। ਇਸ ਲਈ ਤੇਰੇ ਤੇ ਗੁਰੂ ਨਾਨਕ ਦੇਵ ਮਹਾਰਾਜ ਜੀ ਦੀ ਅਪਾਰ ਬਖ਼ਸ਼ਿਸ਼ ਤੇ ਰਹਿਮਤ ਹੈ।" ਹੁਣ ਸਾਹਿਬ ਜੀ ਉਹਨਾਂ ਸੂਰਮਿਆਂ ਦੇ ਚਿਹਰੇ ਆਪਣੇ ਸਿਰੋਪੇ ਨਾਲ ਸਾਫ਼ ਕਰ ਰਹੇ ਹਨ, ਜਿਹੜੇ ਕਿ ਮੈਦਾਨਿ-ਜੰਗ ਵਿਚ ਖ਼ੂਨ ਨਾਲ ਲੱਥਪੱਥ ਪਏ ਹੋਏ ਹਨ। ਫਿਰ ਸਾਹਿਬ ਜੀ ਪਹੁੰਚ ਗਏ ਮਹਾਂ ਸਿੰਘ ਕੋਲ ਤੇ ਉਸ ਦੇ ਪ੍ਰਾਣ ਅਜੇ ਥੋੜ੍ਹੇ ਬਾਕੀ ਸਨ। ਉਸ ਨੇ ਸਾਹਿਬਾਂ ਨੂੰ ਕਹਿਣਾ ਕੀਤਾ ਕਿ ਜਿਹੜਾ ਅਸੀਂ ਆਪ ਜੀ ਨੂੰ ਬੇਦਾਵਾ ਲਿਖ ਕੇ ਦਿੱਤਾ ਹੈ, ਕ੍ਰਿਪਾ ਕਰਕੇ ਤੁਸੀਂ ਉਸ ਨੂੰ ਫਾੜ ਦੇਵੋ , ਤਾਂਕਿ ਮੈਂ ਸ਼ਾਂਤੀ ਨਾਲ ਸੱਚਖੰਡ ਨੂੰ ਜਾ ਸਕਾਂ। ਔਰ ਸਾਰੇ ਮਾਝੇ ਦੀ ਸਿੱਖੀ ਵੀ ਗੰਢ ਲਉ। ਇਹ ਸੁਣ ਕੇ ਸਾਹਿਬਾਂ ਨੇ ਕਹਿਣਾ ਕੀਤਾ ਕਿ ਤੂੰ ਆਪਣਾ ਬੇਦਾਵਾ ਫਾੜ ਲੈ, ਲੇਕਿਨ ਤੂੰ ਸਾਰੇ ਮਾਝੇ ਦੀ ਸਿੱਖੀ ਗੰਢਣ ਲਈ ਕਿਉਂ ਕਹਿ ਰਿਹਾ ਹੈਂ ? ਤਾਂ ਭਾਈ ਮਹਾਂ ਸਿੰਘ ਜੀ ਕਹਿੰਦੇ ਆਪ ਦਇਆਲੂ ਹੋ, ਆਪ ਕਿਰਪਾਲੂ ਹੋ, ਇਸ ਲਈ ਕ੍ਰਿਪਾ ਕਰਕੇ ਸਾਰੇ ਮਾਝੇ ਦੀ ਸਿੱਖੀ ਗੰਢ ਲੈਣੀ ਕਰੋ। ਇਹ ਸਭ ਕੁਝ ਵੇਖ ਕੇ ਸਾਹਿਬਾਂ ਨੇ ਮਹਾਂ ਸਿੰਘ ਨੂੰ ਕਿਹਾ ਕਿ ਤੂੰ ਫ਼ਿਕਰ ਨਾ ਕਰ, ਅਕਾਲ-ਪੁਰਖ ਵਾਹਿਗੁਰੂ ਦੀ ਤੇਰੇ ਤੇ ਬੜੀ ਅਪਾਰ ਕ੍ਰਿਪਾ ਹੈ ਤੇ ਤੇਰੀ ਅਰਦਾਸ ਕਬੂਲ ਹੋ ਗਈ ਹੈ। ਫਿਰ ਸਾਹਿਬਾਂ ਨੇ ਉਹ ਬੇਦਾਵਾ ਪਾੜ ਦੇਣਾ ਕੀਤਾ ਤੇ ਭਾਈ ਮਹਾਂ ਸਿੰਘ ਨੇ ਗੁਰੂ ਜੀ ਕੋਲੋਂ ਆਗਿਆ ਲੈ ਕਰਕੇ ਸੱਚਖੰਡ ਨੂੰ ਜਾਣਾ ਕੀਤਾ।

"ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥
ਪ੍ਰਭ ਕੈ ਸਿਮਰਨਿ ਜਪ ਤਪ ਪੂਜਾ॥
ਪ੍ਰਭ ਕੈ ਸਿਮਰਨਿ ਬਿਨਸੈ ਦੂਜਾ॥
ਪ੍ਰਭ ਕੇ ਸਿਮਰਨਿ ਤੀਰਥ ਇਸਨਾਨੀ॥
ਪ੍ਰਭ ਕੈ ਸਿਮਰਨਿ ਦਰਗਹ ਮਾਨੀ॥

ਪ੍ਰਭ ਕੈ ਸਿਮਰਨਿ ਹੋਇ ਸੁ ਭਲਾ॥
ਪ੍ਰਭ ਕੈ ਸਿਮਰਨਿ ਸੁਫਲ ਫਲਾ॥
ਸੇ ਸਿਮਰਹਿ ਜਿਨ ਆਪਿ ਸਿਮਰਾਏ॥
ਨਾਨਕ ਤਾ ਕੈ ਲਾਗਉ ਪਾਏ॥

(ਸੁਖਮਨੀ ਸਾਹਿਬ)

ਉਹ ਤੁਹਾਡੀ ਪੂਜਾ, ਤੁਹਾਡੀ ਚਰਨ-ਧੂੜ ਗੁਰੂ ਮੰਗ ਰਿਹਾ ਹੈ। ਫਿਰ ਵੀ ਤੁਹਾਡਾ ਜ਼ਮੀਰ ਤੁਹਾਨੂੰ ਇਹ ਸਭ ਕੁਝ ਕਰਨ ਦੀ ਇਜਾਜ਼ਤ ਨਹੀਂ ਦਿੰਦਾ। ਫਿਰ ਵੀ ਤੁਹਾਡਾ ਮਨ ਨਹੀਂ ਕਰਦਾ ਕਿ ਮਨ ਕਰਕੇ ਬਾਣੀ ਪੜ੍ਹ ਲਈਏ। ਖੰਡੇ-ਬਾਟੇ ਦਾ ਅੰਮ੍ਰਿਤ ਛਕ ਲਈਏ। ਸਾਰੇ ਸੁਖਾਂ ਦੀ ਪ੍ਰਾਪਤੀ ਅਗਰ ਤੁਸੀਂ ਚਾਹੁੰਦੇ ਹੋ ਤਾਂ ਉਹ ਗੁਰੂ ਦੀ ਬਾਣੀ ਤੋਂ ਹੀ ਮਿਲ ਸਕਦੀ ਹੈ। ਇਸ ਲਈ ਮਨ ਕਰਕੇ ਬਾਣੀ ਪੜ੍ਹੋ ਤਾਂਕਿ ਗੁਰੂ ਘਰ ਵਿਚ ਤੁਹਾਡੀ ਮਨਜ਼ੂਰੀ ਹੋ ਸਕੇ।



# ਸੁਖ ਦੇ ਤਿੰਨ ਅਸਥਾਨ

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ॥
ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ॥੧॥
ਗੁਰ ਕਾ ਬਚਨੁ ਬਸੈ ਜੀਅ ਨਾਲੇ॥
ਜਲਿ ਨਹੀ ਡੂਬੈ ਤਸਕਰੁ ਨਹੀਂ ਲੇਵੈ ਭਾਹਿ ਨ ਸਾਕੈ ਜਾਲੈ॥

(ਪੰਨਾ ੬੭੯)

ਗੁਰੂ ਕੀ ਪਰਮ ਸਤਿਕਾਰ ਯੋਗ, ਗੁਰੂ ਕਾ ਸੁੰਦਰ ਰੂਪ ਸਾਧ-ਸੰਗਤਿ ਜੀ ! ਜੋ-ਜੋ ਗਰੀਬ-ਨਿਵਾਜ਼ ਨਾਨਕ ਨਿਰੰਕਾਰੀ ਦੇ ਦਰਬਾਰ ਵਿੱਚ ਜੁੜ ਬੈਠੇ ਹਨ। ਆਪ ਸਾਰੇ ਰਲ-ਮਿਲ ਕੇ ਕੋਸ਼ਿਸ਼ ਕਰੀਏ ਕਿ ਸਾਡਾ ਮਨ ਕਿਸੇ ਨਾ ਕਿਸੇ ਤਰ੍ਹਾਂ ਸ਼ਬਦ ਵਿੱਚ ਰੁੱਝ ਜਾਏ, ਸ਼ਬਦ ਵਿੱਚ ਰਚ ਜਾਏ ! ਔਰ ਅਗਰ ਕਿਸੇ ਦਾ ਮਨ ਸ਼ਬਦ ਵਿੱਚ ਰੁੱਝ ਗਿਆ ਹੈ ਤਾਂ ਉਸਦਾ ਬੇੜਾ ਭਵ-ਸਾਗਰ ਤੋਂ ਪਾਰ ਹੋ ਜਾਵੇਗਾ।

ਮਨੁੱਖ ਜਿਤਨੇ ਭੀ ਯਤਨ ਕਰਦਾ ਹੈ, ਸਭ ਸੁਖਾਂ ਦੀ ਪ੍ਰਾਪਤੀ ਵਾਸਤੇ ਕਰਦਾ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਾਡੇ ਮਨ ਦੀ ਹਾਲਤ ਬਿਆਨ ਕਰਦਿਆਂ ਹੋਇਆਂ ਅੰਮ੍ਰਿਤ ਬਚਨ ਉਚਾਰਣ ਕੀਤਾ ਹੈ-

ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ॥

(ਪੰਨਾ ੧੪੨੮)

ਇਸ ਤੋਂ ਭਾਵ ਹੈ ਕਿ ਅਸੀਂ ਜਿੰਨਾ ਪੂਜਾ-ਪਾਠ, ਜਪ-ਤਪ ਕਰਦੇ ਹਾਂ, ਔਰ ਜੋ ਕੋਈ ਵੀ ਪੁੰਨ-ਦਾਨ ਅਸੀਂ ਕਰਦੇ ਹਾਂ, ਇਹ ਸਾਰਾ ਕੁਝ ਸੁਖ ਵਾਸਤੇ ਹੈ। ਲੇਕਿਨ ਇੰਨਾ ਯਤਨ ਕਰਦਿਆਂ ਹੋਇਆਂ ਕਦੇ ਇਕਾਂਤ ਵਿੱਚ ਬੈਠ ਕੇ ਅਸੀਂ ਸੋਚੀਏ ਕਿ ਕੀ ਅਸੀਂ ਸੁਖੀ ਹਾਂ ? ਤਾਂ ਸਾਡੇ ਅੰਦਰੋਂ ਬਦੋ-ਬਦੀ ਇਹ ਜਵਾਬ ਆ ਜਾਵੇਗਾ ਕਿ ਅਸੀਂ ਸੁਖੀ ਨਹੀਂ ਹਾਂ।

ਜਿਸ ਤਰ੍ਹਾਂ ਸਿੱਖ ਗੁਰਦੁਆਰਿਆਂ ਵਿੱਚ ਪੜ੍ਹਦੇ ਸੀ ਨਾ ਕਿ ;

ਮੇਰਾ ਸਿਰ ਜਾਵੇ ਤਾਂ ਜਾਵੇ।
ਸਿੱਖੀ-ਸਿਦਕ ਨਾ ਜਾਵੇ।

ਇਸੇ ਤਰ੍ਹਾਂ ਆਰੀਆ ਸਮਾਜ ਭਵਣਾਂ ਵਿੱਚ ਵੀ ਇਹ ਪੜ੍ਹਿਆ ਜਾਣ ਲੱਗਾ ਕਿ :

ਮੇਰਾ ਸਿਰ ਜਾਵੇ ਤਾਂ ਜਾਵੇ।
ਪਰ ਮੇਰਾ ਸਨਾਤਨ ਧਰਮ ਨਾ ਜਾਵੇ।

ਇਸ ਤਰ੍ਹਾਂ ਦੀ ਰੀਸ ਕੀਤੀ ਚੰਗੀ ਹੈ। ਲੇਕਿਨ ਇੰਨਾ ਕੁਝ ਕਰਦਿਆਂ ਹੋਇਆਂ ਵੀ ਅਸੀਂ ਸਭ ਸੁਖੀ ਕਿਉਂ ਨਹੀਂ ਹਾਂ ? ਅਗਰ ਇਮਾਨਦਾਰੀ ਨਾਲ ਅਸੀਂ, ਨਿਰਪੱਖ ਹੋ ਕੇ ਵੇਖੀਏ ਤਾਂ ਅਠਾਰਹਾਂ ਆਨੇ ਇਹ ਬਚਨ ਸਾਡੇ ਉਤੇ ਘਟਦਾ ਹੈ ਕਿ :

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ
ਦੁਖੁ ਸਬਾਇਐ ਜਗਿ॥
ਊਚੇ ਚੜਿ ਕੈ ਦੇਖਿਆ
ਤਾਂ ਘਰਿ ਘਰਿ ਏਹਾ ਅਗਿ॥ ੮੧॥

(ਪੰਨਾ ੧੩੮੨)

ਮੈਂ ਤਾਂ ਸਮਝਦਾ ਸੀ ਕਿ ਸਿਰਫ ਮੈਂ ਹੀ ਦੁਖੀ ਹਾਂ, ਲੇਕਿਨ ਫਰੀਦ ਜੀ ਕਹਿੰਦੇ ਹਨ ਸਾਰਾ ਜੱਗ ਦੁਖੀ ਹੈ। ਜ਼ਰਾ ਉੱਚਾ ਹੋ ਕੇ ਦੇਖੀਏ ਤਾਂ ਇਹ ਦੁਖਾਂ ਦੀ ਅੱਗ ਘਰ-ਘਰ ਭੜਕ ਰਹੀ ਹੈ। ਕੋਈ ਨੂੰਹ-ਸੱਸ ਵਲੋਂ ਦੁਖੀ ਹੈ ਤੇ ਕੋਈ ਸੱਸ-ਨੂੰਹ ਵਲੋਂ ਦੁਖੀ ਹੈ। ਕੋਈ ਪਿਉ-ਪੁੱਤਰ ਵਲੋਂ ਦੁਖੀ ਹੈ ਤੇ ਕੋਈ ਪੁੱਤਰ-ਪਿਉ ਵਲੋਂ ਦੁਖੀ ਹੈ। ਕੋਈ ਸਹੁਰਾ-ਜਵਾਈ ਵਲੋਂ ਦੁਖੀ ਹੈ ਤੇ ਕੋਈ ਜਵਾਈ-ਸਹੁਰੇ ਵਲੋਂ ਦੁਖੀ ਹੈ। ਇਥੋਂ ਤੱਕ ਕਿ ਭਰਾਵਾਂ-ਭਰਾਵਾਂ ਦਾ ਵੀ ਆਪਸ ਵਿਚ ਜੰਗ ਹੈ। ਸਾਰੇ ਸੰਸਾਰ ਵਿਚ ਹੀ ਬੇਚੈਨੀ ਹੈ। ਕਿਸੇ ਪਾਸੇ ਤੁਸੀਂ ਨਜ਼ਰ ਮਾਰ ਕੇ ਵੇਖ ਲਵੋ ਕਿਸੇ ਪਾਸੇ ਵੀ ਚੈਨ ਨਜ਼ਰ ਨਹੀਂ ਆਉਂਦਾ, ਹਰ ਇਕ ਦੇਸ਼ ਵੱਲ ਤੁਸੀਂ ਨਜ਼ਰ ਮਾਰ ਕੇ ਵੇਖ ਲਵੋ, ਸਿਵਾਏ ਪਰੇਸ਼ਾਨੀ ਦੀ ਖ਼ਬਰ ਤੋਂ ਤੁਹਾਨੂੰ ਹੋਰ ਸੁਣਨ ਲਈ ਕੁਝ ਨਹੀਂ ਮਿਲੇਗਾ। ਅਸੀਂ ਪੂਜਾ-ਪਾਠ, ਰੋਜ਼ੇ ਰੱਖਦੇ ਹਾਂ ਸਭ ਸੁਖਾਂ ਵਾਸਤੇ, ਲੇਕਿਨ ਫਿਰ ਵੀ ਪ੍ਰਾਪਤੀ ਦੁਖਾਂ ਦੀ ਹੀ ਹੁੰਦੀ ਹੈ। ਇਸ ਦਾ ਕਾਰਣ ਕੀ ਹੈ ?

ਗੁਰੂ ਗ੍ਰੰਥ ਸਾਹਿਬ ਜੀ ਨੇ ਕਾਰਨ ਇਹ ਦਸਿਆ ਹੈ ਕਿ ਅਸੀਂ ਸੁਖ ਉਸ ਥਾਂ ਵਿਚੋਂ, ਉਸ ਚੀਜ਼ ਵਿਚੋਂ ਲੱਭ ਰਹੇ ਹਾਂ ਕਿ ਸਾਰੀ ਉਮਰ ਵੀ ਅਗਰ ਅਸੀਂ ਟੱਕਰਾਂ ਮਾਰ ਲਈਏ ਤਾਂ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬਹੁਤ ਸਾਰੇ ਮਨ ਐਸੇ ਵੀ ਹਨ ਜਿਹੜੇ ਸਾਰੀ ਜ਼ਿੰਦਗੀ ਕੋਸ਼ਿਸ਼ ਹੀ ਇਹੋ ਕਰਦੇ ਰਹਿੰਦੇ ਨੇ ਕਿ ਕੌਡੀਆਂ ਚਾਰ ਜਮ੍ਹਾਂ ਕਰ ਲਈਏ ਤੇ ਸੁਖ ਹੋ ਜਾਵੇਗਾ। ਉਹਨਾਂ ਚੌਹਾਂ ਕੌਡੀਆਂ ਵਾਸਤੇ ਉਹ ਦੇਸ਼-ਪ੍ਰਦੇਸ਼, ਜੰਗਲ ਤੱਕ ਘੁੰਮਦੇ-ਫਿਰਦੇ ਹਨ। ਉਹਨਾਂ ਚਾਰ ਕੌਡੀਆਂ ਵਾਸਤੇ ਝੂਠ ਵੀ ਬੋਲਣਾ ਪੈਂਦਾ ਹੈ। ਉਹਨਾਂ ਚਾਰ ਕੌਡੀਆਂ ਵਾਸਤੇ ਮਿੱਤਰਾਂ, ਦੋਸਤਾਂ ਰਿਸ਼ਤੇਦਾਰਾਂ ਨਾਲ ਵੀ ਧੋਖਾ ਕਰਨਾ ਪੈਂਦਾ ਹੈ, ਪਰ ਸੁਖ ਫਿਰ ਵੀ ਨਹੀਂ ਲੱਭਦਾ। ਗਰੀਬ-ਨਿਵਾਜ਼ ਨੇ ਤਾਂ ਇਹ ਕਿਹਾ :

ਸੁਖੁ ਨਾਹੀ ਬਹੁਤੈ ਧਨਿ ਖਾਟੇ॥ (ਪੰਨਾ ੧੧੪੭)

ਹਜ਼ੂਰ ਨੇ ਕਿਹਾ ਹੈ ;

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥

(ਪੰਨਾ ੧੦੧੯)

ਨਾ ਸਿਕੰਦਰ ਨੂੰ ਸੁਖ ਹੋਇਆ ਬਹੁਤੀ ਮਾਇਆ ਲੱਭ ਕੇ, ਨਾ ਨਮਰੂਦ ਨੂੰ ਸੁਖ ਹੋਇਆ ਮਾਇਆ ਲੱਭ ਕੇ। ਬਲਕਿ ਉਲਟਾ ਦੁਖ ਗੱਲ ਪੈ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਗਰੀਬ-ਨਿਵਾਜ਼ ਅੰਮ੍ਰਿਤ-ਮਈ ਬਾਣੀ ਨੇ ਸਾਨੂੰ ਸੁਖ ਦੇ ਕੁਝ ਅਸਥਾਨ ਦਸੇ ਨੇ, ਜਿਨ੍ਹਾਂ ਵਿਚੋਂ ਸੁਖ ਦਾ ਇਕ ਅਸਥਾਨ ਹੈ ;

## 1. ਗੁਰੂ ਕੀ ਸੇਵਾ :-

ਔਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੀ ਇਹੋ ਫੈਸਲਾ ਹੈ :

ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ॥
ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਿਸਾਇ॥

(ਪੰਨਾ ੬੫੧)

ਔਰ ਇਹ ਸੇਵਾ ਜਿੰਨ੍ਹਾਂ-ਜਿੰਨ੍ਹਾਂ ਨੇ ਕੀਤੀ ਹੈ, ਉਸ ਨੂੰ ਸੁਖਾਂ ਦੀ ਪ੍ਰਾਪਤੀ ਹੋਈ ਹੈ। ਸੁਖ ਦਾ ਦੂਜਾ ਅਸਥਾਨ ਹੈ ;

## 2. ਹੁਕਮ ਦਾ ਮੰਨਣਾ :-

ਇਸ ਤੋਂ ਭਾਵ ਹੈ ਕਿ ਅਗਰ ਉਹ ਪੁੱਤ ਹੈ ਤਾਂ ਵੀ ਉਸ ਨੂੰ ਸੁਖ ਨਹੀਂ। ਜੇਕਰ ਉਹ ਪਿਉ ਹੈ ਤਾਂ ਵੀ ਉਸ ਨੂੰ ਸੁਖ ਨਹੀਂ। ਔਰ ਜੇਕਰ ਉਹ ਇਸਤਰੀ ਹੈ ਤੇ ਅਗਰ ਉਹ ਪਤੀ ਦਾ ਹੁਕਮ ਨਹੀਂ ਮੰਨਦੀ ਤੇ ਉਹ ਸੁਖੀ ਨਹੀਂ ਹੈ। ਅਗਰ ਉਸ ਦਾ ਪਤੀ ਆਪਣੇ ਬਾਪ ਦਾ ਹੁਕਮ ਨਹੀਂ ਮੰਨਦਾ ਤੇ ਤਾਂ ਵੀ ਉਹ ਸੁਖੀ ਨਹੀਂ। ਜੇ ਛੋਟਾ ਹਾਕਮ ਵੱਡੇ ਹਾਕਮ ਦਾ ਕਹਿਣਾ ਨਹੀਂ ਮੰਨਦਾ ਤੇ ਉਸ ਨੂੰ ਸੁਖ ਨਹੀਂ। ਅਗਰ ਪਰਜਾ ਰਾਜੇ ਦਾ ਹੁਕਮ ਨਹੀਂ ਮੰਨਦੀ ਤੇ ਤਾਂ ਵੀ ਉਹ ਸੁਖੀ ਨਹੀਂ। ਔਰ ਜਿਹੜਾ ਰਾਜਾ ਆਪਣੀ ਪ੍ਰਜਾ ਦੀ ਪਰਵਾਹ ਨਹੀਂ ਕਰਦਾ ਤੇ ਉਸ ਨੂੰ ਵੀ ਸੁਖ ਹੈ ਨਹੀਂ। ਇਸ ਲਈ ਸਾਹਿਬਾਂ ਨੇ ਸੁਖ ਦਾ ਦੂਜਾ ਅਸਥਾਨ ਬਿਆਨ ਕੀਤਾ ਹੈ "ਹੁਕਮ ਦਾ ਮੰਨਣਾ।" ਔਰ ਇਸ ਵਾਸਤੇ ਬੇਅੰਤ ਬਾਣੀ ਉਚਾਰਣ ਕੀਤੀ ਹੈ :

ਹੁਕਮੁ ਨ ਜਾਣੈ ਬਹੁਤਾ ਰੋਵੈ॥

(ਪੰਨਾ ੮੫)

ਇਸ ਤੋਂ ਭਾਵ ਹੈ ਕਿ ਜਿਹੜੀ ਇਸਤਰੀ ਨੂੰ ਆਪਣੇ ਪਤੀ ਦਾ ਹੁਕਮ ਮੰਨਣਾ ਨਹੀਂ

ਆਇਆ ਤਾਂ ਉਸ ਨੂੰ ਸੁਖ ਨਹੀਂ, ਸਗੋਂ ਉਸ ਦੇ ਪੱਲੇ ਰੋਣਾ ਪੈ ਜਾਵੇਗਾ।

ਅੰਤਰਿ ਚਿੰਤਾ ਨੀਦ ਨ ਸੋਵੈ॥

(ਪੰਨਾ ੬੪੬)

ਔਰ ਜਿਹੜੀ ਪਤਨੀ ਪਤੀ ਦਾ ਹੁਕਮ ਮੰਨਣਾ ਨਹੀਂ ਜਾਣਦੀ, ਉਸ ਦੇ ਅੰਦਰ ਆਤਮ-ਚਿੰਤਾ ਹੈ ਤੇ ਉਹ ਸੁਖ ਦੀ ਨੀਂਦ ਕਦੇ ਵੀ ਨਹੀਂ ਸੌਂ ਸਕਦੀ :

ਜੇ ਧਨ ਖਸਮੈ ਚਲੈ ਰਜਾਈ॥

(ਪੰਨਾ ੮੫)

ਇਸ ਤੋਂ ਭਾਵ ਹੈ ਕਿ ਜਿਹੜੀ ਇਸਤਰੀ ਆਪਣੇ ਮਾਲਿਕ ਦੀ ਰਜ਼ਾ ਵਿੱਚ ਚਲਦੀ ਹੈ, ਉਸਦੇ ਹੁਕਮ ਵਿੱਚ ਚਲਦੀ ਹੈ। ਭਾਵ ਉਸ ਦੇ ਹੁਕਮ ਨੂੰ ਸੱਚਾ ਕਰ ਕੇ ਮੰਨਦੀ ਹੈ ਤੇ ਉਸ ਦੇ ਹੁਕਮ ਸਾਹਮਣੇ ਆਪਣਾ ਸਿਰ ਝੁਕਾਅ ਦਿੰਦੀ ਹੈ ਤੇ :

ਦਰਿ ਘਰਿ ਸੋਭਾ ਮਹਲਿ ਬੁਲਾਈ॥

ਫਿਰ ਉਸ ਇਸਤਰੀ ਦੀ ਦਰ-ਘਰ ਵਿਚ ਸ਼ੋਭਾ ਹੁੰਦੀ ਹੈ। ਮਾਲਿਕ ਉਸ ਨੂੰ ਆਪਣੇ ਮਹਿਲਾਂ ਦੀ ਮਾਲਕਣ ਬਣਾ ਦਿੰਦਾ ਹੈ। ਫਿਰ ਉਸ ਦੇ ਦਿਨ-ਰਾਤ ਸੁਖ ਨਾਲ ਬੀਤਦੇ ਨੇ :

ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ॥

(ਪੰਨਾ ੧੫੬)

ਜਿਸ ਦਾ ਮਨ ਦਿਨੇ-ਰਾਤ ਅੱਗ ਵਾਂਗੂੰ ਸੜਦਾ ਹੈ, ਜਿਸ ਦੇ ਅੰਦਰ ਦਿਨੇ-ਰਾਤ ਛੁਰੀਆਂ ਚਲਦੀਆਂ ਹੋਣ, ਉਸ ਨੂੰ ਕਦੇ ਚੈਣ ਨਹੀਂ ਆਉਂਦਾ। ਇਸ ਲਈ ਜੇ ਉਹ ਨਿਰੰਕਾਰ ਦਾ ਹੁਕਮ ਮੰਨ ਲਵੇ, ਜੇ ਉਹ ਨਿਰੰਕਾਰ ਦੇ ਹੁਕਮ ਵਿਚ ਆ ਜਾਵੇ ਔਰ ਜੇ ਉਸ ਨੂੰ ਵਾਹਿਗੁਰੂ ਦਾ ਭਾਣਾ ਮਿੱਠਾ ਲੱਗਣ ਲੱਗ ਪਵੇ ਤਾਂ ਉਸ ਨੂੰ ਸੁਖ ਪ੍ਰਾਪਤ ਹੋਵੇਗਾ।

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥

(ਪੰਨਾ ੧੩੯)

ਜਿਨ੍ਹਾਂ ਨੂੰ ਹੁਕਮ ਮੰਨਣਾ ਆ ਗਿਆ, ਉਸ ਦਾ ਫਿਰ ਵਾਹਿਗੁਰੂ ਨਾਲ ਮਿਲਾਪ ਹੋ ਗਿਆ।

ਤੀਸਰਾ 'ਸੁਖ ਦਾ ਅਸਥਾਨ' ਬਿਆਨ ਕੀਤਾ ਹੈ ਗੁਰਬਾਣੀ ਨੇ :

ਨਾਮ ਕਾ ਸਿਮਰਨ:-

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

## ਹਲਤਿ ਸੁਖੁ

ਵਾਹਿਗੁਰੂ ਕਹਿੰਦੇ ਨੇ ਇਸ ਜਨਮ ਵਿਚ ਵੀ ਸੁਖ ਰਹੇਗਾ।

## ਪਲਤਿ ਸੁਖੁ

ਜਦੋਂ ਇਹ ਦੁਨੀਆਂ ਛੱਡ ਕੇ ਦੂਜੀ ਦੁਨੀਆਂ ਵਿੱਚ ਵੀ ਜਾਵਾਂਗੇ, ਉਹਦੋਂ ਵੀ ਸੁਖ ਰਹੇਗਾ।

## ਨਿਤ ਸੁਖੁ ਸਿਮਰਨੋ

ਦਿਨੇ-ਰਾਤ, ਸਵੇਰੇ-ਸ਼ਾਮ ਤੁਸੀਂ ਸੁਖੀ ਰਹੋਗੇ, ਜੇ ਸਿਮਰਨ ਕਰੋਗੇ। ਇਸ ਕਰਕੇ :

ਨਾਮੁ ਗੋਬਿੰਦ ਦਾ ਸਦਾ ਲੀਜੈ॥
ਮਿਟਹਿ ਕਮਾਣੇ ਪਾਪ ਚਿਰਾਣੇ
ਸਾਧਸੰਗਤਿ ਮਿਲਿ ਮੁਆ ਜੀਜੈ॥

(ਪੰਨਾ ੬੮੩)

ਪੁਰਾਣੇ ਤੋਂ ਪੁਰਾਣੇ ਬੱਜਰ ਪਾਪ ਵੀ ਤੇਰੇ ਨਸ਼ਟ ਹੋ ਜਾਣਗੇ। ਇਸ ਲਈ ਸਾਧ-ਸੰਗਤ ਵਿਚ ਬੈਠ ਕੇ ਗੁਣ ਗਾ, ਸਮਾਧੀ ਲਾ, ਸਿਮਰਨ ਕਰ। ਜੇ ਤੂੰ ਆਤਮਿਕ ਤੌਰ ਤੇ ਮਰ ਚੁੱਕਾ ਹੈਂ, ਜੇ ਤੂੰ ਆਤਮਿਕ ਜੀਵਨ ਵਲੋਂ ਮਰ ਚੁੱਕਾ ਹੈਂ ਤਾਂ ਤੈਨੂੰ ਦੁਬਾਰਾ ਆਤਮਿਕ ਜੀਵਨ ਮਿਲ ਜਾਵੇਗਾ। ਤੂੰ ਮੁਰਦੇ ਤੋਂ ਫਿਰ ਜੀਵਤ ਹੋ ਜਾਏਂਗਾ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਹੋਰ ਬਚਨ ਹੈ :

ਮਿਰਤਕ ਕਉ ਪਾਇਓ ਤਨਿ ਸਾਸਾ
ਬਿਛੁਰਤ ਆਨਿ ਮਿਲਾਇਆ॥

(ਪੰਨਾ ੬੧੪)

ਜਿਹੜੇ ਆਤਮਿਕ ਜੀਵਨ ਵਲੋਂ ਮਰ ਚੁੱਕੇ ਸਨ, ਉਹਨਾਂ ਨੂੰ ਦੁਬਾਰਾ ਆਤਮਿਕ ਜੀਵਨ ਦੇ ਦਿੱਤਾ। ਜਿਹੜੇ ਨਿਰੰਕਾਰ ਨਾਲੋਂ ਵਿਛੜ ਗਏ ਸਨ, ਉਹਨਾਂ ਨੂੰ ਦੁਬਾਰਾ ਨਿਰੰਕਾਰ ਵਲੋਂ ਮਿਲਾਪ ਬਖਸ਼ ਦਿੱਤਾ।

## ਪਸੂ ਪਰੇਤ ਮੁਗਧ ਭਏ ਸ੍ਰੋਤੇ

ਔਰ ਜਿਹੜੇ ਮਨੁੱਖ ਪਸ਼ੂ ਬਿਰਤੀ ਬਣ ਗਏ ਸਨ, ਪਰੇਤ ਬਿਰਤੀ ਬਣ ਗਏ ਸਨ ਵਾਹਿਗੁਰੂ ਨੂੰ ਵਿਸਾਰ ਕੇ। ਜਿਹੜੇ ਬੇਵਕੂਫ਼, ਜ਼ਾਹਿਲ, ਉੱਲੂ ਹੋ ਗਏ ਸਨ ਵਾਹਿਗੁਰੂ ਨੂੰ

ਵਿਸਾਰ ਕੇ। ਉਹ ਫਿਰ ਬਾਅਦ ਵਿੱਚ ਸਰੋਤੇ ਬਣ ਗਏ। ਉਹ ਹਰੀ-ਪ੍ਰਮਾਤਮਾ ਨੂੰ ਮੂੰਹ ਨਾਲ ਗਾਉਣ ਵਾਲੇ ਸਰੋਤੇ ਬਣ ਗਏ। ਇਹ ਪੂਰੇ ਗੁਰੂ ਕੀ ਕ੍ਰਿਪਾ ਹੈ, ਜਿਸ ਨੇ ਮੁਰਦਿਆਂ ਨੂੰ ਨਾਮ ਦੇ ਕੇ ਦੁਬਾਰਾ ਜ਼ਿੰਦਾ ਕਰ ਦਿੱਤਾ। ਸੁਖ ਦਾ ਤੀਸਰਾ ਅਸਥਾਨ ਇਹੋ ਹੈ ਕਿ "ਵਾਹਿਗੁਰੂ ਦੇ ਨਾਮ ਦਾ ਸਿਮਰਨ"

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੁਜਾਰੀਓ, ਮਹਾਂਪੁਰਸ਼ੋ, ਤੁਸੀਂ ਕਈ ਵੇਰਾਂ ਇਹ ਬਚਨ ਆਪਣੇ ਕੰਨਾਂ ਨਾਲ ਸੁਣਿਆ ਹੋਵੇਗਾ ਕਿ :

## ਅਤਿ ਸੁੰਦਰ

ਮਨੁੱਖੀ ਜੀਵਨ ਵਿੱਚ ਸੰਸਾਰ ਦੀ ਬਿਰਤੀ ਵਾਲੇ ਆਦਮੀ ਨੂੰ ਅਗਰ ਪੰਜ ਚੀਜ਼ਾਂ ਮਿਲ ਜਾਣ ਕਿਤੇ ਭੁਲੇਖੇ ਨਾਲ ਤੇ ਇਹ ਫਿਰ ਕਹਿੰਦਾ ਹੈ ਕਿ ਮੇਰੇ ਵਰਗਾ ਭਾਗਾਂ ਵਾਲਾ ਕੋਈ ਹੈ ਹੀ ਨਹੀਂ। ਮੇਰੇ ਵਰਗਾ ਕੋਈ ਉੱਚੀ ਕਿਸਮਤ ਵਾਲਾ ਹੈ ਹੀ ਨਹੀਂ ; ਕਿਉਂਕਿ ਮੈਨੂੰ ਉਹ ਪੰਜ ਚੀਜ਼ਾਂ ਮਿਲ ਗਈਆਂ ਹਨ। ਉਹਨਾਂ ਵਿਚੋਂ ਪਹਿਲੀ ਚੀਜ਼ ਹੈ 'ਸੁੰਦਰਤਾ'।

ਧੀ-ਪੁੱਤਰ ਸੁੰਦਰ ਹੋਣ, ਬੱਚੇ-ਬੱਚੀਆਂ ਸੁੰਦਰ ਹੋਣ ਤਾਂ ਇਹ ਵੀ ਇਕ ਨਿਰੰਕਾਰ ਦੀ ਹੀ ਦਾਤ ਹੈ। ਇਹ ਵੀ ਇਕ ਨਿਰੰਕਾਰ ਦੀ ਬਖ਼ਸ਼ਿਸ਼ ਹੈ ਕਿ ਖਾਨਦਾਨ ਵਿਚ 'ਸੁੰਦਰਤਾ' ਹੋਵੇ। ਕਈ ਵੇਰਾਂ ਕਿਸੇ ਗਰੀਬ ਦਾ, ਜਿਸ ਨੂੰ ਕਿ ਅਸੀਂ ਨੀਵੀਂ ਜਾਤ ਵਾਲਾ ਕਹਿ ਸਕਦੇ ਹਾਂ। ਉਸ ਦੇ ਘਰ ਵੀ ਅਗਰ ਕਈ ਵੇਰਾਂ ਸੁੰਦਰ ਕੁੜੀਆਂ-ਮੁੰਡੇ ਜਨਮ ਲੈ ਲੈਂਦੇ ਹਨ। ਸੁੰਦਰਤਾ ਤਾਂ ਮਿਲ ਗਈ, ਪਰ ਕੁਲ ਨਹੀਂ ਉਚੀ, ਕਿਉਂਕਿ ਕੁੱਲ ਨੀਵੀਂ ਹੈ, ਕੁੱਲ ਨੀਵੇਂ ਖਾਨਦਾਨ ਦੀ ਹੈ। ਹਨੂੰਮਾਨ ਨੇ ਵੀ ਪਹਾੜ ਚੁੱਕ ਕੇ ਲਿਆਉਂਦਾ ਸੀ ਸੰਜੀਵਨੀ ਬੂਟੀ ਵੇਲੇ ਤੇ ਕ੍ਰਿਸ਼ਨ ਜੀ ਨੇ ਵੀ ਇਕ ਨਿੱਕਾ ਜਿਹਾ ਪਹਾੜ ਚੁੱਕਿਆ ਸੀ। ਲੇਕਿਨ ਕ੍ਰਿਸ਼ਨ ਜੀ ਦੇ ਪਹਾੜ ਚੁੱਕਣ ਨੂੰ ਤਾਂ ਅੱਜ ਤੱਕ ਸਨਾਤਨੀ ਗਾਉਂਦੇ ਨੇ ਗਿਰਧਾਰੀ-ਗਿਰਧਾਰੀ ਪਰ ਹਨੂੰਮਾਨ ਨੂੰ ਕਿਸੇ ਨੇ ਵੀ ਗਿਰਧਾਰੀ ਨਹੀਂ ਕਿਹਾ, ਕਿਉਂਕਿ ਉਹ ਕ੍ਰਿਸ਼ਨ ਨਾਲੋਂ ਛੋਟਾ ਸੀ। ਭਾਵੇਂ ਉਸ ਦੇ ਕੰਮ ਕ੍ਰਿਸ਼ਨ ਵਾਲੇ ਸੀ, ਪਰ ਉਸ ਨੂੰ ਗਿਰਧਾਰੀ ਕੋਈ ਨਹੀਂ ਆਖਦਾ। ਛੋਟੀ ਜਾਤ ਵਾਲਾ ਆਦਮੀ ਅਗਰ ਕਰੋੜ ਰੁਪਏ ਦੀ ਵੀ ਗੱਲ ਕਰੇ ਤਾਂ ਵੱਡੀ ਜਾਤ ਵਾਲੇ ਆਦਮੀ ਉਹਨਾਂ ਨੂੰ ਠੁਕਰਾਅ ਦਿੰਦੇ ਨੇ। ਔਰ ਜਿਸ ਦੇ ਪੱਲੇ ਚਾਰ ਕੌਡੀਆਂ ਨੇ, ਜਾਤ ਉੱਚੀ ਹੈ ਤੇ ਅਗਰ ਉਸ ਦਾ ਮੁੰਡਾ ਕੋਈ ਸੜੀ ਹੋਈ ਵੀ ਗੱਲ ਕਰੇ ਤੇ ਲਾਗੇ ਬੈਠੇ ਖੁਸ਼ਾਮਦੀ ਕਰਨ ਵਾਲੇ ਵੀ ਇਹੋ ਬੋਲਦੇ ਨੇ ਕਿ ਸੰਤ ਨੇ। ਜਦੋਂ ਬੋਲਦਾ ਹੈ ਅੰਮ੍ਰਿਤ ਬਚਨ ਹੀ ਬੋਲਦਾ ਹੈ। ਸਿਆਣੇ ਕਹਿੰਦੇ ਨੇ :

ਜਿਸ ਕੀ ਪਾਕਟ ਹਲਕੀ ਹੈ,
ਉਸ ਕੀ ਬਾਤ ਭੀ ਹਲਕੀ ਹੈ।
ਜਿਸ ਕੀ ਪਾਕਟ ਭਾਰੀ ਹੈ,

ਉਸ ਕੀ ਬਾਤ ਭੀ ਭਾਰੀ ਹੈ।

ਜੇ ਨੀਵੀਂ ਕੁੱਲ ਵਿਚ ਸੁੰਦਰਤਾ ਵੀ ਆ ਜਾਵੇ ਨਾ, ਤਾਂ ਵੀ ਉਸ ਦਾ ਆਦਰ ਨਹੀਂ ਹੁੰਦਾ। ਲੇਕਿਨ ਅਗਰ ਕੁੱਲ ਉੱਚੀ ਹੈ, ਸੁੰਦਰਤਾ ਵੀ ਹੋਵੇ। ਫਿਰ ਵੀ ਅਗਰ ਅੰਦਰ ਚਤੁਰਤਾ ਹੋਵੇ, ਬੁੱਧੀ ਹੋਵੇ, ਅਕਲ ਹੋਵੇ, ਮੌਕੇ ਨੂੰ ਸੰਭਾਲਣਾ ਆਉਂਦਾ ਹੋਵੇ, ਮੌਕੇ ਨੂੰ ਵੇਖ ਕੇ ਬੋਲਣਾ ਆਉਂਦਾ ਹੋਵੇ ਤਾਂ ਹੀ ਸੁੰਦਰਤਾ ਦਾ ਮੁੱਲ ਹੈ। ਲੇਕਿਨ ਜੇ ਅੰਦਰ ਚਤੁਰਤਾ ਨਹੀਂ, ਅਕਲ ਨਹੀਂ, ਮੌਕੇ ਨੂੰ ਵੇਖਣ ਵਾਲੀ ਅੱਖ ਨਹੀਂ, ਤਾਂ ਸੁੰਦਰ ਹੁੰਦਿਆਂ ਹੋਇਆਂ, ਕੁੱਲ ਉੱਚੀ ਹੁੰਦਿਆਂ ਹੋਇਆਂ ਵੀ ਉਸ ਦਾ ਮੁੱਲ ਕੌਡੀ ਨਹੀਂ ਪਏਗਾ।

ਕਈ ਵੇਰਾਂ ਐਸਾ ਵੀ ਹੁੰਦਾ ਹੈ ਕਿ ਆਦਮੀ ਚਤੁਰ ਵੀ ਬੜਾ ਹੁੰਦਾ ਹੈ। ਅੰਦਰਲੀ ਚਤੁਰਤਾ ਜ਼ਬਾਨ ਨਾਲੋਂ ਵੀ ਬਿਆਨ ਕਰ ਸਕਦਾ ਹੈ, ਲੇਕਿਨ ਪੱਲੇ ਧਨ ਨਾ ਹੋਣ ਕਰਕੇ ਉਸਦੀ ਚਤੁਰਤਾ ਦਾ ਮੁੱਲ ਕੌਡੀ ਵੀ ਨਹੀਂ ਰਹਿੰਦਾ।

ਗਰੀਬ-ਨਿਵਾਜ਼ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ:

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥

(ਪੰਨਾ ੨੫੩)

ਸੁੰਦਰਤਾ ਵੀ ਬੜੀ ਹੋਵੇ, ਕੁੱਲ ਵੀ ਉੱਚੀ ਹੋਵੇ, ਚਤੁਰਤਾ ਵੀ ਅੰਦਰ ਠਾਠਾਂ ਮਾਰਦੀ ਹੋਵੇ, ਮੁੱਖੋਂ ਗਿਆਨ ਵੀ ਕਰਦਾ ਹੋਵੇ ਤੇ ਚਤੁਰਤਾ ਬਿਆਨ ਵੀ ਕਰਨੀ ਆਉਂਦੀ ਹੋਵੇ ਔਰ ਪੱਲੇ ਧਨ ਵੀ ਹੋਵੇ। ਇਹ ਪੰਜ ਚੀਜ਼ਾਂ ਤੇ ਹੋ ਗਈਆਂ ਲੇਕਿਨ ਮੇਰਾ ਬਾਪੂ ਕਹਿੰਦਾ ਹੈ ਜੇ ਛੇਵੀਂ ਚੀਜ਼ ਪੱਲੇ ਨਹੀਂ ਨਾ ਫਿਰ ਤੇਰਾ ਜੀਉਂਦਾ ਹੋਣਾ ਵੀ ਮੁਰਦਾ ਹੀ ਜਾਣੋ।

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥

(ਪੰਨਾ ੨੫੩)

ਭਾਵ ਕਿ ਜੇ ਉਸਦੀ ਵਾਹਿਗੁਰੂ ਨਾਲ ਪ੍ਰੀਤ ਨਹੀਂ, ਜੇ ਵਾਹਿਗੁਰੂ ਨੂੰ ਉਹ ਸਿਮਰਦਾ ਨਹੀਂ, ਜੇ ਵਾਹਿਗੁਰੂ ਨੂੰ ਅਰਾਧਦਾ ਨਹੀਂ ਤਾਂ ਇਨ੍ਹਾਂ ਪੰਜ ਚੀਜ਼ਾਂ ਦੇ ਹੁੰਦਿਆਂ ਹੋਇਆਂ ਵੀ ਉਹ ਮੁਰਦਾ ਹੈ। ਉਹ ਧਰਤੀ ਉਤੇ ਭਾਰ ਹੈ। ਇਸ ਲਈ ਜੇ ਸੁਖ ਚਾਹੁੰਦੇ ਹੋ ਤਾਂ:

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥
ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ ਜੇ ਅੰਦਰ ਨਾਮ ਹੈ ਨਹੀਂ ਤਾਂ ਤੇਰੇ ਅੰਦਰ ਸੁਖ

ਹੈ ਨਹੀਂ। ਤੁਸੀਂ ਬੜੀ ਵੇਰਾਂ ਇਹ ਬਚਨ ਸੁਣਿਆ ਹੋਣਾ ਹੈ :

ਜਾ ਕਉ ਚਿੰਤਾ ਬਹੁਤੁ ਬਹੁਤੁ

ਭਾਵ ਕਿ ਦਿਨੇ ਵੀ ਚਿੰਤਾ, ਰਾਤ ਵੀ ਚਿੰਤਾ, ਸ਼ਾਮ ਵੀ ਚਿੰਤਾ।

ਦੇਹੀ ਵਿਆਪੈ ਰੋਗੁ॥ (ਪੰਨਾ ੭੦)

ਤੇ ਦੇਹੀ ਨੂੰ ਕਈ ਰੋਗ ਵਿਆਪ ਗਏ ਹੋਣ, ਕਈ ਰੋਗ ਲੱਗ ਗਏ ਹੋਣ। ਇਹੋ ਜਿਹੇ ਨੂੰ ਮੇਰਾ ਬਾਪੂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਨਿਰੰਕਾਰ ਜਾਣੇ ਕਿ ਅਸੀਂ ਪੰਜਾਬ ਦੀ ਧਰਤੀ ਤੇ ਕਿਸ ਹਾਲਤ ਵਿਚ ਆਏ ਹਾਂ ? ਤੇ ਜਾਂ ਉਹ ਜਾਣੇ ਕਿ ਜਿਹੜਾ ਇਥੇ ਆ ਗਿਆ। ਇਥੇ ਆ ਕੇ ਵੇਖਿਆ ਕਿ ਪੰਜਾਬ ਦੀ ਧਰਤੀ ਬੜੀ ਉੱਚੀ ਹੈ। ਮਕਾਨ ਬੜੇ ਵੱਡੇ ਨੇ ਇਥੇ ਇਸ਼ਨਾਨ-ਪਾਣੀ ਦਾ ਅੰਦਰ ਹੀ ਸਾਧਨ ਹੈ, ਰਾਸ਼ਨ-ਪਾਣੀ ਦਾ ਵੀ ਇਥੇ ਕੋਈ ਘਾਟਾ ਨਹੀਂ। ਕੰਮਕਾਰ ਵੀ ਇਥੇ ਹੈ। ਟੈਲੀਵੀਜ਼ਨ ਵੀ ਸਾਡੇ ਘਰਾਂ ਵਿੱਚ ਹਨ। ਰੰਗ-ਬਿਰੰਗੇ ਫੈਸ਼ਨ ਵੀ ਸਾਡੇ ਘਰਾਂ ਵਿੱਚ ਹਨ। ਲੇਕਿਨ ਨਿਤਨੇਮ ਸਾਡੇ ਘਰਾਂ ਵਿੱਚ ਨਹੀਂ ਹੈ। ਦਸਵੰਧ ਵੀ ਅਸੀਂ ਕਈ ਘਰ ਨਹੀਂ ਕੱਢਦੇ। ਗੁਰਮਤਿ ਵਲੋਂ ਭਾਵੇਂ ਅਸੀਂ ਵੀਹ ਕੁ ਮੀਲ ਦੂਰ ਚਲੇ ਗਏ ਹੋਈਏ, ਲੇਕਿਨ ਬਾਕੀ ਚੀਜ਼ਾਂ ਤੇ ਸਾਡੇ ਘਰ ਵਿੱਚ ਹੈਣ ਨੇ। ਅਸੀਂ ਸਾਰੇ ਇਹ ਕੁਝ ਸੋਚਦੇ ਹਾਂ। ਜੇਕਰ ਘਰ ਵਿਚ ਕੋਈ ਕੁੜੀ ਜਾਂ ਮੁੰਡਾ ਜਨਮ ਲੈ ਲਵੇ ਤਾਂ ਅਸੀਂ ਉਸਦਾ ਖਾਤਾ ਨਾਲ ਹੀ ਖੋਲ੍ਹ ਦਿੰਦੇ ਹਾਂ ਤਾਂ ਕਿ ਵਿਆਹ ਦੇ ਸਮੇਂ ਤੱਕ ਇਕੱਠੀ ਪੂੰਜੀ ਜਮ੍ਹਾਂ ਹੋ ਜਾਵੇਗੀ। ਲੇਕਿਨ ਕਦੇ ਅਸੀਂ ਗੁਰੂ ਨਾਨਕ ਸਾਹਿਬ ਦੇ ਦਸਵੰਧ ਦਾ ਖਾਤਾ ਵੀ ਲਾਇਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਾਨੂੰ ਇਹ ਹੁਕਮ ਵੀ ਦਿੱਤਾ ਹੋਇਆ ਹੈ ਕਿ ਜਿਹੜਾ ਸਿੱਖ ਦਸਵੰਧ ਨਹੀਂ ਦਿੰਦਾ, ਉਸਨੂੰ ਤੁਰਕ ਲੁੱਟ ਲੈਣਗੇ। ਇਕ ਬਾਬੇ ਨਾਨਕ ਦੀ ਕੌਮ ਹੈ ਤੇ ਇਕ ਬਾਬਰ ਦੀ ਕੌਮ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਹਿੰਦੇ ਨੇ ਕਿ ਇਹ ਦੋਵੇਂ ਕੌਮਾਂ ਪਰਮੇਸ਼ਰ ਨੇ ਆਪ ਬਣਾਈਆਂ ਨੇ। ਜਿਹੜਾ ਗੁਰੂ ਦਾ ਦਸਵੰਧ ਨਹੀਂ ਕੱਢਦਾ, ਉਹ ਫਿਰ ਗਰੀਬ ਹੋ ਜਾਵੇਗਾ। ਫਿਰ ਉਹ ਸਿੱਖਾਂ ਦੇ ਦੁਆਰੇ ਜਾਵੇਗਾ। ਗਰੀਬ ਹੋ ਕੇ ਸਿੱਖਾਂ ਦੇ ਦੁਆਲੇ ਤਰਲੇ ਲਵੇਗਾ। ਔਰ ਕਹੇਗਾ ਕਿ ਮੈਨੂੰ ਮੁਸਲਮਾਨਾਂ ਨੇ ਲੁੱਟ ਲਿਆ, ਮੈਨੂੰ ਮੁਗ਼ਲਾਂ ਨੇ ਲੁੱਟ ਲਿਆ।

ਦੁਹਾਈ ਰੱਬ ਦੀ ਸਾਡੇ ਘਰ ਬਾਕੀ ਸਾਰੇ ਖਾਤੇ ਖੁੱਲ੍ਹੇ ਹੋਏ ਨੇ। ਲੇਕਿਨ ਇਕ ਗੁਰੂ ਦੀ ਦਸਵੰਧ ਦਾ ਖਾਤਾ ਨਹੀਂ ਖੁਲ੍ਹਿਆ ਹੋਇਆ। ਦੁਖ ਅਸੀਂ ਭਾਵੇਂ ਕਿੰਨੇ ਹੀ ਸਹਿ

ਲਈਏ, ਲੇਕਿਨ ਦਸਵੰਧ ਆਪਾਂ ਨਹੀਂ ਕੱਢਦੇ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੱਸਦੇ ਹਨ:

ਬਸਤਾ ਤੂਟੀ ਝੁੰਪੜੀ

ਭਾਵ ਕਿ ਰਹਿੰਦਾ ਹੋਵੇ ਕੱਖਾਂ ਦੀ ਟੁੱਟੀ ਹੋਈ ਝੌਂਪੜੀ ਵਿੱਚ। ਤੇ-

ਚੀਰ ਸਭਿ ਛਿੰਨਾ॥

ਤੇ ਜਿਹੜੇ ਤਨ ਦੇ ਕਪੜੇ ਪਾਏ ਹੋਏ ਨੇ, ਉਹ ਵੀ ਪੁਰਾਣੇ ਹੋਣ।

ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥

(ਪੰਨਾ ੭੦੭)

ਜਾਤ ਇਸਦੀ ਕੋਈ ਉੱਚੀ ਨਾ ਹੋਵੇ, ਗਲੀ ਗੁਆਂਢ ਵਿੱਚ ਇੱਜ਼ਤ ਵੀ ਨਾ ਕੋਈ ਬਣੀ ਹੋਵੇ ਤੇ ਰਿਸ਼ਤੇਦਾਰਾਂ ਵਿਚ ਕੋਈ ਆਦਰ ਵੀ ਨਾ ਕਰਦਾ ਹੋਵੇ।

ਹਵਾ ਆਵੇ, ਹਨੇਰੀ ਆਵੇ ਤੇ ਉਹ ਜਿਹੜੀ ਕੱਖਾਂ ਦੀ ਕੁੱਲੀ ਸੀ, ਉਸ ਨੂੰ ਵੀ ਉਡਾਅ ਕੇ ਲੈ ਜਾਵੇ। ਔਰ ਕੁੱਲੀ ਤੋਂ ਬਿਨਾਂ ਹੀ ਇੱਧਰ ਉੱਧਰ ਫਿਰਦਾ ਹੋਵੇ। ਫਿਰ ਉਸਦਾ ਮਿੱਤਰ ਵੀ ਕੋਈ ਨਾ ਹੋਵੇ, ਉਸਦਾ ਰਿਸ਼ਤੇਦਾਰ ਵੀ ਕੋਈ ਨਾ ਹੋਵੇ ਤੇ ਇਥੋਂ ਤਕ ਕਿ ਉਸਦੇ ਪੱਲੇ ਧਨ ਵੀ ਨਾ ਹੋਵੇ ਔਰ ਉਸ ਨੂੰ ਗਲ ਨਾਲ ਲਾ ਕੇ ਪਿਆਰ ਕਰਨ ਵਾਲਾ ਵੀ ਕੋਈ ਨਾ ਹੋਵੇ। ਜੇ ਉਹ ਅੱਥਰੂ ਕੇਰਦਾ ਹੋਵੇ ਤਾਂ ਉਸ ਦੇ ਅੱਥਰੂ ਸਾਫ਼ ਕਰਨ ਵਾਲਾ ਵੀ ਕੋਈ ਹਮਦਰਦ ਨਾ ਹੋਵੇ। ਇਉਂ ਆਖੋ ਕਿ ਉਸਦਾ ਕੋਈ ਵੀ ਨਾ ਹੋਏ ਤੇ ਸੰਸਾਰੀ ਤੌਰ ਤੇ ਉਹ ਉਜੜਿਆ ਹੋਇਆ ਹੋਵੇ। ਪਰ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਜੇਕਰ ਉਸ ਕੋਲ ਇਕ ਚੀਜ਼ ਹੈਗੀ ਹੈ ਨਾ ਤੇ ਉਸ ਨੂੰ ਫਿਰ ਤੁਸੀਂ ਉਜੜਿਆ ਹੋਇਆ ਨਾ ਸਮਝੋ, ਉਹ ਤਾਂ ਫਿਰ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ। ਸਿੱਖਾਂ ਹੈਰਾਨ ਹੋ ਕੇ ਕਿਹਾ, "ਸਰਕਾਰ, ਨਾ ਕੁੱਲੀ, ਨਾ ਘਰ, ਨਾ ਮਕਾਨ, ਨਾ ਕੱਪੜੇ, ਨਾ ਪਿਆਰਾ ਉਹ ਫਿਰ ਰਾਜਾ ਕਿਸ ਤਰ੍ਹਾਂ ਬਣ ਗਿਆ ? ਤੇ ਸਾਹਿਬ ਕਹਿੰਦੇ ਹਨ:

ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥

ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥

(ਪੰਨਾ ੭੦੭)

ਹਜ਼ੂਰ ਕਹਿੰਦੇ ਨੇ ਜੇਕਰ ਉਸ ਦੇ ਅੰਦਰ ਨਾਮ ਹੈ, ਜੇ ਉਸ ਦੇ ਅੰਦਰ ਹਰੀ-ਪ੍ਰਮਾਤਮਾ ਟਿਕਿਆ ਹੋਇਆ ਹੈ ਤਾਂ ਉਹ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ। ਜੇ ਉਸਦੇ ਚਰਨਾਂ ਦੀ ਧੂੜ ਮਿਲ ਜਾਵੇ ਤਾਂ ਪਾਪੀਆਂ ਦਾ ਵੀ ਪਾਰ-ਉਤਾਰਾ ਹੋ ਜਾਂਦਾ ਹੈ।

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥

ਦੇਖੋ ਨਾਮ ਦੀ ਕਿਤਨੀ ਪ੍ਰਭਤਾ ਹੈ, ਨਾਮ ਕੈਸੀ ਉੱਚੀ ਚੀਜ਼ ਹੈ। ਇਕ ਸੂਫ਼ੀ ਫ਼ਕੀਰ ਹੋਇਆ ਹੈ ਤੇ ਸਿਕੰਦਰ ਆਜ਼ਮ ਨੇ ਜਦੋਂ ਤਿੰਨ ਮੁਲਕ ਫ਼ਤਹਿ ਕਰ ਲਏ ਹਨ ਨਾ ਤੇ ਉਸ ਫ਼ਕੀਰ ਨੂੰ ਆ ਕੇ ਕਹਿਣ ਲੱਗਾ ਕਿ ਮੈਂ ਤਿੰਨ ਮੁਲਕ ਫ਼ਤਹਿ ਕਰ ਲਏ ਨੇ ਤੇ ਮੈਂ ਤੈਨੂੰ ਫ਼ਕੀਰ ਸਮਝ ਕੇ ਆਇਆਂ ਹਾਂ, ਇਸ ਲਈ ਤੂੰ ਮੇਰੇ ਕੋਲੋਂ ਕੁਝ ਮੰਗ। ਇੰਨਾ ਭੁਲੇਖਾ ਪੈ ਗਿਆ ਸਿਕੰਦਰ ਆਜ਼ਮ ਨੂੰ ਕਿ ਫ਼ਕੀਰ ਹੈ ਸ਼ਾਇਦ ਕੁਝ ਮੰਗੇਗਾ। ਮੰਗਦੇ ਤੇ ਉਹ ਨੇ ਜਿਹੜੇ ਤਨ ਦੇ ਫ਼ਕੀਰ ਨੇ।

ਭਾਵੇਂ ਬਸਤੀਆਂ ਛੱਡ, ਉਜਾੜ ਬੈਠੇ,
ਅੱਗੇ ਫ਼ਕਰਾਂ ਖੰਡ ਤੇ ਖੀਰ ਵੇਖੇ।

''ਰੱਬ ਕੇ ਪਿਆਰੇ'' ਭਾਵੇਂ ਜੰਗਲਾਂ ਵਿੱਚ ਰਹਿੰਦੇ ਨੇ, ਕਾਸਾ ਲੈ ਕੇ ਪਿੰਡ ਵਿਚ ਨਹੀਂ ਵੜਦੇ ਕਿ ਮਾਈ ਟੁੱਕੜ ਪਾ। ਭਾਵ ਕਿ ਜਿਹੜੇ ਰੱਬ ਦੇ ਪਿਆਰੇ ਨੇ, ਉਹ ਕੰਦ-ਮੂਲ ਖਾ ਕੇ ਵੀ ਮਸਤ ਰਹਿੰਦੇ ਨੇ। ਔਰ ਰੱਬ ਨਾਲੋਂ ਵਿਛੜਿਆ ਹੋਇਆ ਆਦਮੀ ਖੀਰ ਤੇ ਹੋਰ ਚੰਗੇ ਪਦਾਰਥ ਖਾ ਕੇ ਵੀ ਹਾਵੇ-ਹੌਕੇ ਹੀ ਭਰਦਾ ਰਹਿੰਦਾ ਹੈ। ਫ਼ਕੀਰ ਬੋਲਿਆ ਕੁਝ ਵੀ ਨਾ। ਸਿਕੰਦਰ ਨੇ ਫਿਰ ਕਿਹਾ ਫ਼ਕੀਰਾ ਕੁਝ ਮੰਗ, ਉਹ ਫਿਰ ਵੀ ਨਾ ਬੋਲਿਆ। ਤੀਜੀ ਵੇਰਾਂ ਗੁੱਸੇ ਵਿਚ ਆਇਆ ਤੇ ਕਹਿਣ ਲੱਗਾ ਕੁਝ ਮੰਗ ?

ਬੋਲਿ ਨ ਜਾਣੈ ਮਾਇਆ ਮਦਿ ਮਾਤਾ
ਮਰਣਾ ਚੀਤਿ ਨ ਆਵੈ॥

(ਪੰਨਾ ੭੪੯)

ਮਾਇਆ ਵਿੱਚ ਮਸਤ ਸੀ ਸਿਕੰਦਰ ਤੇ ਗੁੱਸੇ ਵਿੱਚ ਆ ਗਿਆ। ਉਸ ਨੇ ਤਸੱਲੀ ਨਾਲ, ਗੁੱਸੇ ਨਾਲ, ਜ਼ੋਰ ਦੀ ਲੱਤ ਮਾਰੀ ਫ਼ਕੀਰ ਨੂੰ। ਲੱਤ ਖਾ ਕੇ ਫ਼ਕੀਰ ਹੱਸ ਪਿਆ ਤੇ ਕਹਿਣ ਲੱਗਾ ਕਿ ਅੱਜ ਤੱਕ ਤਾਂ ਮੈਂ ਇਹੋ ਹੀ ਸੁਣਦਾ ਰਿਹਾ ਸੀ ਕਿ ਖੋਤੇ ਦੁਲੱਤਾਂ ਮਾਰਦੇ ਨੇ। ਲੇਕਿਨ ਅੱਜ ਪਤਾ ਲੱਗਾ ਕਿ ਬੰਦੇ ਵੀ ਦੁਲੱਤਾਂ ਮਾਰਦੇ ਨੇ। ਸਿਕੰਦਰ, ਜਿਸ ਨੇ ਤਿੰਨ ਮੁਲਕ ਫਤਹਿ ਕਰ ਲਏ ਨੇ, ਉਸ ਨੂੰ ਖੋਤਾ ਦਸਿਆ ਗਿਆ ਹੈ। ਪਰ ਉਸ ਕੋਲੋਂ ਭੈਅ ਨਹੀਂ ਕੀਤਾ। ਜਿਹੜਾ ਨਿਰੰਕਾਰ ਦਾ ਪੁਜਾਰੀ ਹੈ, ਉਸ ਨੂੰ ਫਿਰ ਕਿਸੇ ਵੀ ਚੀਜ਼ ਦਾ ਭੈਅ ਨਹੀਂ। ਭਾਵੇਂ ਉਹ ਸਿਕੰਦਰ ਹੀ ਕਿਉਂ ਨਾ ਹੋਵੇ ?

ਭਾਈ ਕਰਤਾਰ ਸਿੰਘ ਜੀ ਕਹਿੰਦੇ ਨੇ ਜਦੋਂ ਮੈਂ ਗੁਰੂ ਗ੍ਰੰਥ ਸਾਹਿਬ ਜੀ ਨਾਲ ਬਚਨ ਕਰਦਾ ਹਾਂ ਤਾਂ ਸਾਹਿਬ ਮੈਨੂੰ ਹੋਕਾ ਦਿੰਦੇ ਨੇ ਕਿ:

ਤੇਰੇ ਸੇਵਕ ਕਉ ਭਉ ਕਿਛੁ ਨਾਹੀ
ਜਮੁ ਨਹੀ ਆਵੈ ਨੇਰੇ ॥ ੧ ॥ ਰਹਾਉ ॥
ਜੋ ਤੇਰੇ ਰੰਗਿ ਰਾਤੇ ਸੁਆਮੀ
ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨਾ ਮੇਟੈ ਕੋਈ
ਸਤਿਗੁਰ ਕਾ ਦਿਲਾਸਾ ॥ ੨ ॥

(ਪੰਨਾ ੭੪੮)

ਜਦੋਂ ਇਹੋ ਜਿਹਾ ਸਾਡੇ ਸਿਰ ਤੇ ਖਲੋਤਾ ਹੋਇਆ ਹੈ ਫਿਰ ਸਾਨੂੰ ਕਿਸੇ ਹੋਰ ਚੀਜ਼ ਨਾਲ ਟੱਕਰਾਂ ਮਾਰਨ ਦੀ ਕੀ ਲੋੜ ਪਈ ?

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥
ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥



# ਮਨੁੱਖੀ ਜ਼ਿੰਦਗੀ ਦਾ ਫ਼ੈਸਲਾ

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ
ਤੂ ਸਾਹਿਬ ਗੁਣੀ ਨਿਧਾਨਾ॥
ਤੁਮਰੀ ਮਹਿਮਾ ਬਰਨਿ ਨ ਸਾਕਉ
ਤੂੰ ਠਾਕੁਰ ਊਚ ਭਗਵਾਨਾ॥

(ਪੰਨਾ ੭੩੫)

ਜਿਹਵਾ ਏਕ ਕਵਨ ਗੁਨ ਕਹੀਐ॥
ਬੇਸੁਮਾਰ ਬੇਅੰਤ ਸੁਆਮੀ
ਤੇਰੋ ਅੰਤੁ ਨ ਕਿਨ ਹੀ ਲਹੀਐ॥ ੧॥ ਰਹਾਉ॥

(ਪੰਨਾ ੬੭੪)

ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥
ਗੁਣਵੰਤਾ ਹਰਿ ਹਰਿ ਦਇਆਲੁ
ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ॥ ੧॥ ਰਹਾਉ॥

(ਪੰਨਾ ੧੬੭)

ਪਰਮ ਸਨਮਾਨ ਯੋਗ, ਸਤਿਗੁਰਾਂ ਦੀ ਸਾਜੀ ਅਤੇ ਨਿਵਾਜ਼ੀ ਗੁਰੂ ਰੂਪ ਸਾਧਸੰਗਤਿ ਜੀਓ ! ਵੱਡਿਆਂ ਭਾਗਾਂ ਵਾਲੇ ਹੋ ਤੁਸੀਂ ਜਿਨ੍ਹਾਂ ਦੇ ਪ੍ਰਤੀ ਪੰਚਮ ਪਿਤਾ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਕਿਹਾ ਹੈ ਕਿ :

ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ॥
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥
ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥
ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ॥

(ਪੰਨਾ ੭੦੯)

ਧੰਨ ਗੁਰੂ ਅਰਜਨ ਦੇਵ ਜੀ ਕ੍ਰਿਪਾ ਕਰਦੇ ਹਨ ਕਿ ਮੈਂ ਉਹਨਾਂ ਤੇ ਸਦਾ ਹੀ ਵਾਰਨੇ ਬਲਿਹਾਰੇ ਜਾਂਦਾ ਹਾਂ, ਜਿਹੜੇ ਸਦਾ ਹੀ ਉਸ ਅਕਾਲ-ਪੁਰਖ ਵਾਹਿਗੁਰੂ ਦੀ ਕਥਾ ਸਰਵਣ ਕਰਨ ਵਾਸਤੇ ਆਉਂਦੇ ਹਨ।

ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥

ਭਾਵ ਕਿ ਉਹ ਪੂਰੇ ਹਨ, ਪ੍ਰਧਾਨ ਹਨ। ਉਹ ਲੋਕ-ਪਰਲੋਕ ਦੇ ਵਿੱਚ ਸਤਿਕਾਰੇ ਜਾਣਗੇ, ਜਿਹੜੇ ਪੂਰੇ ਗੁਰੂ ਅਕਾਲ ਪੁਰਖ ਵਾਹਿਗੁਰੂ ਦੇ ਚਰਨਾਂ ਵਿਚ ਮਨ ਕਰਕੇ ਨਮਸ਼ਕਾਰ ਕਰਦੇ ਹਨ।

ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥

ਕਹਿੰਦੇ ਉਹ ਹਸਤ ਸ਼ੋਭਨੀਕ ਹਨ, ਜਿਹੜੇ ਉਸ ਕਰਤੇ ਅਕਾਲ ਪੁਰਖ ਪਰਮੇਸ਼ਰ ਵਾਹਿਗੁਰੂ ਦੀ ਮਹਿਮਾ ਲਿਖਦੇ ਹਨ।

ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥

(ਪੰਨਾ ੭੦੯)

ਉਹ ਚਰਨ ਪਵਿੱਤਰ ਹੋ ਜਾਂਦੇ ਹਨ ਜਿਹੜੇ ਆਪਣੇ ਪ੍ਰਭੂ, ਆਪਣੇ ਇਸ਼ਟ, ਆਪਣੇ ਗੁਰਦੇਵ ਸਤਿਸੰਗਤ ਅਤੇ ਕਥਾ ਕਹਾਣੀਆਂ ਸਰਵਣ ਕਰਨ ਵਾਸਤੇ ਚਲਦੇ ਹਨ।

ਸਾਨੂੰ ਕਈ ਗੁਰਸਿੱਖਾਂ ਨੂੰ ਅਜੇ ਇਹਨਾਂ ਘੜੀਆਂ ਦਾ ਗਿਆਨ ਨਹੀਂ ਹੋਇਆ ਹੈ ਕਿ ਇਹ ਇਹੋ ਜਿਹਾ ਸੰਕਲਪ ਹੈ, ਇਹ ਇਹੋ ਜਿਹਾ ਫੁਰਨਾ ਹੈ ਤੇ ਜੇ ਅਸੀਂ ਇਸ ਫੁਰਨੇ ਦੇ ਧਾਰਨੀ ਹੋ ਜਾਈਏ। ਔਰ ਮਨ ਕਰਕੇ ਗੁਰੂ ਦੀਆਂ ਕਥਾ-ਕਹਾਣੀਆਂ ਸਰਵਣ ਕਰਨ ਵਾਸਤੇ ਦੂਰੋਂ-ਨੇੜਿਓਂ ਕਦਮ ਪੁੱਟੀਏ ਤਾਂ ਸਾਨੂੰ ਇਕ-ਇਕ ਕਦਮ ਤੇ ਅਸਮੇਧ ਯਗਾਂ ਦਾ ਫਲ ਪ੍ਰਾਪਤ ਹੁੰਦਾ ਹੈ। ਹੁਣ ਕਈ ਗੁਰਸਿੱਖਾਂ ਨੂੰ ਦੇਖਿਆ ਗਿਆ ਹੈ ਧਾਰਿਮਕ ਅਸਥਾਨਾਂ ਤੇ ਭਾਵ ਕਿ ਘਰੋਂ ਤਾਂ ਗੁਰਦੁਆਰੇ ਸਾਹਿਬ ਆ ਜਾਣਗੇ ਪਰ ਅੰਦਰ ਬੈਠਣ ਨੂੰ ਉਹਨਾਂ ਦਾ ਦਿਲ ਨਹੀਂ ਕਰਦਾ। ਇਹ ਸਮਾਂ ਉਹ ਬਾਹਰ ਤੁਰ ਫਿਰ ਕੇ ਹੀ ਬਤੀਤ ਕਰਨਾ ਚਾਹੁੰਦੇ ਹਨ। ਪਰ ਉਹ ਇਹ ਗੱਲ ਆਪਣੇ ਮਨ ਨੂੰ ਸਮਝਾ ਦੇਣ, ਆਪਣੇ ਮਨ ਨੂੰ ਇਸ ਗੱਲ ਦਾ ਅਹਿਸਾਸ ਕਰਵਾ ਦੇਣ ਕਿ ਉਹ ਨਾਮ ਬਾਣੀ ਦੇ ਜਹਾਜ਼ ਕੋਲ ਤਾਂ ਪਹੁੰਚ ਗਏ ਭਾਵੇਂ, ਲੇਕਿਨ ਉਤਨਾ ਚਿਰ ਇਹ ਘੜੀਆਂ ਸਫ਼ਲ ਨਹੀਂ ਹੋਣੀਆਂ ਜਿੰਨਾ ਚਿਰ ਕਥਾ ਜਾਂ ਕੀਰਤਨ ਸੁਣਨ ਨੂੰ ਉਹਨਾਂ ਦਾ ਮਨ ਨਹੀਂ ਕਰਦਾ। ਇਹ ਠੀਕ ਹੈ ਕਿ ਸੇਵਾ ਕਰਨੀ ਚਾਹੀਦੀ ਹੈ, ਪਰ ਸੇਵਾ ਇਸ ਕਰਕੇ ਕੀਤੀ ਜਾਂਦੀ ਹੈ ਕਿ ਹਿਰਦਾ ਸ਼ੁਧ ਹੋ ਜਾਵੇ। ਨਿੰਮਰਤਾ ਦੇ ਅਸੀਂ ਧਾਰਣੀ ਹੋ ਜਾਈਏ, ਨਾਮ ਜਪਣ ਵਾਲੀ ਅਵਸਥਾ ਸਾਡੀ ਬਣ ਜਾਵੇ। ਔਰ ਮਨ ਕਰਕੇ ਅਸੀਂ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਦਾ ਸਿਮਰਨ ਕਰ

ਸਕੀਏ। ਔਰ ਜੇ ਖੇਤ ਨੂੰ ਹੀ ਤਿਆਰ ਕਰੀ ਜਾਣਾ ਹੈ, ਬੀਜ ਬੀਜਣ ਦੀ ਕੋਈ ਆਸ ਹੀ ਨਹੀਂ ਰੱਖਣੀ ਤੇ ਫਿਰ ਫਲ ਦੀ ਵੀ ਕੋਈ ਆਸ ਨਾ ਰੱਖਣਾ।

ਇਹ ਬੇਨਤੀ ਦਾਸ ਨੇ ਅੱਗੇ ਵੀ ਕੀਤੀ ਸੀ ਕਿ ਜਿਥੇ ਪੰਗਤ ਅਤੇ ਸੰਗਤ ਗੁਰੂ-ਘਰ ਦੇ ਵਿੱਚ ਮਹਾਨ ਦਰਸਾਈਆਂ ਗਈਆਂ ਹਨ।

''ਪੰਗਤ'' ਦੇ ਵਿੱਚ ਸਰੀਰਕ ਭੋਜਨ ਦੀ ਖੁਰਾਕ ਮਿਲਦੀ ਹੈ ਤੇ ''ਸੰਗਤ'' ਦੇ ਵਿੱਚ ਭਜਨ ਬੰਦਗੀ ਰੂਹ ਦੀ ਖ਼ੁਰਾਕ ਮਿਲਦੀ ਹੈ। ਸੰਗਤ ਦੇ ਵਿਚ ਸਤਿਸੰਗਤ ਨਾਲ ਜੁੜ ਕੇ ਉਸ ਅਕਾਲ ਪੁਰਖ ਪਰਮੇਸ਼ਰ ਦਾ ਨਾਮ ਜਪਿਆ ਜਾਂਦਾ ਹੈ। ਔਰ ਪੰਗਤ ਦੇ ਵਿੱਚ ਗੁਰਮੁਖ ਪਿਆਰਿਓ ਸੇਵਾ ਕਰਕੇ ਮਾਨ ਪ੍ਰਾਪਤ ਕਰੀਦਾ ਹੈ। ਲੇਕਿਨ ਇਹ ਮਤ ਸਮਝ ਲੈਣਾ ਕਿ ਸਾਡੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਤੇ ਪਹੁੰਚਣ ਤੋਂ ਬਗੈਰ ਹੀ ਗੱਲ ਬਣ ਜਾਵੇਗੀ। ਇਥੇ ਆ ਕੇ ਸੱਚ ਵੀ ਸੁਣਨਾ ਪਵੇਗਾ ਤੈਨੂੰ। ਇਸ ਲਈ ਐ ਮਨਾ ! ਤੂੰ ਕਿਸ ਨੀਯਤ ਨਾਲ ਇਥੇ ਆਉਂਦਾ ਹੈ ਤੂੰ ਜਿਸ ਇਕੱਠ ਵਿੱਚ ਬੈਠਾ ਹੈਂ, ਇਸ ਨੂੰ ਤਾਂ ਸੱਚਖੰਡ ਦਾ ਦਰਜਾ ਪ੍ਰਾਪਤ ਹੈ। ਇਸ ਨੂੰ ਤਾਂ ਗੁਰੂ ਦੀ ਬਾਣੀ ਨੇ ਬੈਕੁੰਠ ਦਾ ਦਰਜਾ ਦਿੱਤਾ ਹੈ। ਬਲਕਿ ਇਸ ਨੂੰ ਤਾਂ ਅਕਾਲ-ਪੁਰਖ ਵਾਹਿਗੁਰੂ ਨੇ ਇਹ ਵੀ ਬਚਨ ਕਹੇ ਹਨ ਕਿ:

ਕਰਮ ਧਰਮ ਪਾਖੰਡ ਜੋ ਦੀਸਹਿ
ਤਿਨ ਜਮੁ ਜਾਗਾਤੀ ਲੂਟੈ॥
ਨਿਰਵਾਣ ਕੀਰਤਨੁ ਗਾਵਹੁ ਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ॥

(ਪੰਨਾ ੭੪੭)

ਸਭ ਤੋਂ ਵੱਧ ਦੁਖ ਤੇ ਭਾਰੀ ਦੁਖ ਮਨੁੱਖ ਵਾਸਤੇ ਇਹੋ ਹੈ ਕਿ ਉਸ ਵਾਸਤੇ ਸੱਚ ਸੁਣਨਾ ਬੜਾ ਔਖਾ ਹੈ ਕਿਉਂਕਿ ਜੋ ਗੁਰੂ ਸਾਨੂੰ ਕਹਿ ਰਿਹਾ ਹੈ, ਉਹ ਅਸੀਂ ਕਰਦੇ ਨਹੀਂ ਹਾਂ।

ਗੁਰਮੁਖ ਪਿਆਰਿਓ ! ਜਿਹੜੇ ਸੱਚੇ ਅਤੇ ਸੁੱਚੇ ਸਿੱਖ ਹੋਣ ਨੇ, ਉਹਨਾਂ ਨੂੰ ਲਾਲਚ ਕੇਵਲ ਤੇ ਕੇਵਲ ਇਸ ਗੱਲ ਦਾ ਹੈ ਕਿ ਇਹ ਮਨੁੱਖ ਵੱਧ ਤੋਂ ਵੱਧ ਜਿਹੜੇ ਵਿਸ਼ੇ ਵਿਕਾਰਾਂ ਵਿੱਚ ਲੁਭਾਇਮਾਨ ਹੋਇਆ ਹੈ। ਇਹ ਆਪਣੇ ਜੀਵਨ ਦੀ ਸੇਧ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕੋਲੋਂ ਲੈ ਲਏ। ਇਸ ਨੂੰ ਇਹ ਗੱਲ ਦਾ ਗਿਆਨ ਹੋ ਜਾਏ ਕਿ ਸੰਸਾਰ ਤੇ ਪਰਮੇਸ਼ਰ ਵਾਹਿਗੁਰੂ ਨੇ ਸਾਨੂੰ ਕੀ ਕਰਨ ਵਾਸਤੇ ਭੇਜਿਆ ਸੀ ਔਰ ਅਸੀਂ ਕੀ ਕਰ ਰਹੇ ਹਾਂ ? ਔਰ ਜੋ ਵੀ ਘੜੀਆਂ ਮੈਨੂੰ ਪ੍ਰਾਪਤ ਹੋਈਆਂ ਇਹ ਅਕਾਲ ਪੁਰਖ ਪਰਮੇਸ਼ਰ ਵਾਹਿਗੁਰੂ ਦੀ ਬਖਸ਼ਿਸ਼ ਦੀ ਨਿਸ਼ਾਨੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ-

ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ॥

ਇਸ ਤੋਂ ਭਾਵ ਹੈ ਕਿ ਹਜ਼ੂਰ ਕਹਿੰਦੇ ਮੈਂ ਸਦਾ ਹੀ ਬਲਿਹਾਰੀ ਜਾਂਦਾ ਹਾਂ ਉਹਨਾਂ ਤੇ, ਜਿਹੜੇ ਹਰੀ ਦੀ ਕਥਾ ਸੁਣਦੇ ਹਨ। ਜਿਹੜੇ ਆਪਣੇ ਕਰਤੇ ਦੀਆਂ ਵਡਿਆਈਆਂ ਸਰਵਣ ਕਰਦੇ ਹਨ :

ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥

ਕਹਿੰਦੇ ਜਿਹੜੇ ਵਡਿਆਈਆਂ ਕਰਦੇ ਹਨ ਗੁਰੂ ਦੀਆਂ, ਉਹ ਪੂਰੇ ਹਨ, ਉਹ ਪ੍ਰਧਾਨ ਹਨ। ਔਰ ਜਿਹੜੇ ਮਨ ਕਰਕੇ ਨਮਸ਼ਕਾਰ ਕਰਦੇ ਹਨ ਗੁਰੂ ਕੇ ਚਰਨਾਂ ਵਿੱਚ।

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥

(ਪੰਨਾ ੨੫੬)

ਨੌਂ ਪ੍ਰਕਾਰ ਦੀ ਭਗਤੀ ਸਾਹਿਬਾਂ ਨੇ ਮੰਨੀ ਹੈ। ਜਿਸ ਵਿੱਚ ਸਭ ਤੋਂ ਪਹਿਲੀ ਭਗਤੀ ਹੈ "ਸਰਵਣ ਭਗਤੀ" ਜਿਹੜੀ ਕਿ ਆਪ ਸਭ ਕਰਨ ਵਾਸਤੇ ਆਉਂਦੇ ਹੋ।

ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥

(ਪੰਨਾ ੭੦੯)

ਕਹਿੰਦੇ ਉਹ ਹੱਥ ਸ਼ੋਭਨੀਕ ਹਨ, ਉਹ ਹੱਥ ਸੋਹਣੇ ਲੱਗਦੇ ਹਨ ਸਰੀਰ ਨਾਲ ਲੱਗੇ ਹੋਏ ਜਿਹੜੇ ਆਪਣੇ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਦੀਆਂ ਵਡਿਆਈਆਂ ਲਿਖਦੇ ਹਨ। ਉਸ ਪਰਮੇਸ਼ਰ ਵਾਹਿਗੁਰੂ ਦੀ ਯਾਦ ਵਿੱਚ ਪ੍ਰੇਮ ਗੀਤ ਲਿਖਦੇ ਹਨ।

ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥

ਉਹ ਚਰਨ ਪੂਜਣ ਯੋਗ ਹਨ, ਜਿਹੜੇ ਆਪਣੇ ਪ੍ਰਭੂ ਦੀ ਸ਼ਰਨ ਵਿਚ ਆਉਂਦੇ ਹਨ। ਕਿਤੇ ਇਹ ਨਹੀਂ ਗੁਰੂ ਜੀ ਨੇ ਕਿਹਾ ਕਿ ਜਿਹੜੇ ਸ਼ਰਾਬ ਇਸਤੇਮਾਲ ਕਰਨ ਵਾਸਤੇ ਜਾਂਦੇ ਹਨ, ਜਿਹੜੇ ਕੁਸੰਗਤ ਕਰਨ ਵਾਸਤੇ ਜਾਂਦੇ ਹਨ ਤੇ ਉਹ ਚਰਨ ਪੂਜਣ ਯੋਗ ਹਨ। ਨਹੀਂ-

ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ॥

ਕਹਿੰਦੇ ਜਿਸ ਸਤਿਸੰਗਤ ਦੇ ਵਿੱਚ ਤੁਸੀਂ ਇਸ ਸਰੀਰ ਨੂੰ ਲਿਆ ਕਰਕੇ ਬੈਠਾਲਦੇ ਹੋ, ਇਸ ਮਨ ਨੂੰ ਗੁਰੂ ਕੇ ਚਰਨਾਂ ਵਿੱਚ ਬੈਠਾਲਦੇ ਹੋ ਤਾਂ ਤੁਹਾਡੇ ਸਰੀਰ ਦੇ ਸਾਰੇ ਹੀ ਦੁਖ ਭਾਵੇਂ ਉਹ ਮਨ ਕਰਕੇ ਹਨ ਤੇ ਭਾਵੇਂ ਉਹ ਤਨ ਕਰਕੇ ਹਨ। ਇਹ ਸਾਰੇ ਹੀ ਦੁਖ ਲੱਥ ਜਾਣਗੇ। ਔਰ ਦੂਜੇ ਪਹਿਲੂ ਵਿਚ ਅਗਰ ਇਹ ਦੇਖਿਆ ਜਾਵੇ ਕਿ ਜਿਹੜੇ ਸਤਿਸੰਗਤ

ਕਰਨ ਵਾਸਤੇ ਨਹੀਂ ਆਉਂਦੇ, ਜਿਹੜੇ ਕਿ ਇਨ੍ਹਾਂ ਹੱਥਾਂ ਦੇ ਨਾਲ ਧਰਮ ਦਾ ਕਾਰਜ ਤੇ ਪਰਮੇਸ਼ਰ ਦੀਆਂ ਵਡਿਆਈਆਂ ਨਹੀਂ ਕਰਦੇ, ਔਰ ਜਿਹੜੇ ਇਨ੍ਹਾਂ ਪੈਰਾਂ ਦੇ ਨਾਲ ਸਤਿਸੰਗਤ ਕਰਨ ਵਾਸਤੇ ਨਹੀਂ ਆਉਂਦੇ ਤੇ ਜਿਹੜੇ ਇਨ੍ਹਾਂ ਕੰਨਾਂ ਦੇ ਨਾਲ ਪਰਮੇਸ਼ਰ ਦੀਆਂ ਵਡਿਆਈਆਂ ਸਰਵਣ ਨਹੀਂ ਕਰਦੇ, ਜਿਹੜੇ ਇਨ੍ਹਾਂ ਅੱਖੀਆਂ ਦੇ ਨਾਲ ਅਕਾਲ ਪੁਰਖ ਵਾਹਿਗੁਰੂ ਦੇ ਦਰਸ਼ਨ ਨਹੀਂ ਕਰਦੇ। ਉਹ ਵੀ ਨਾਮ ਜਪ ਲਵੋ, ਕਿਉਂਕਿ ਸਾਡਾ ਮੁਖ ਉਦੇਸ਼ ਇਹੋ ਹੈ ਕਿ ਅਸੀਂ ਗੁਰੂ ਘਰ ਕੀ ਕਰਨ ਵਾਸਤੇ ਆਉਂਦੇ ਹਾਂ ? ਔਰ ਜੇ ਆਉਂਦੇ ਹਾਂ ਤਾਂ ਸਾਨੂੰ ਕੀ ਕੁਝ ਪ੍ਰਾਪਤ ਹੋਇਆ ? ਇਸ ਗੱਲ ਦਾ ਫੈਸਲਾ ਤੁਸੀਂ ਭਾਈ ਗੁਰਦਾਸ ਸਾਹਿਬ ਜੀ ਦੀ ਰਚਨਾ ਤੋਂ ਲੈ ਲੈਣਾ।

ਧ੍ਰਿਗੁ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜਿਹੜਾ ਸਿਰ ਗੁਰੂ ਸਾਹਿਬ ਮਹਾਰਾਜ ਦੇ ਚਰਨਾਂ ਤੇ ਨਮਸ਼ਕਾਰ ਨਾ ਕਰੇ, ਜਿਹੜਾ ਸਿਰ ਅਕਾਲ-ਪੁਰਖ ਵਾਹਿਗੁਰੂ ਦੇ ਚਰਨਾਂ ਵਿਚ ਸਿਜਦਾ ਨਾ ਕਰੇ ਤਾਂ :

ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ।

(ਭਾਈ ਗੁਰਦਾਸ ਜੀ, ਵਾਰ ੨੭/੧੦)

ਕਹਿੰਦੇ ਜਿਥੇ ਉਸ ਸਿਰ ਨੂੰ ਧਿਰਕਾਰ ਹੈ ਨਾ, ਉਥੇ ਇਹਨਾਂ ਅੱਖੀਆਂ ਨੂੰ ਵੀ ਧਿਰਕਾਰ ਹੈ। ਕਿਉਂਕਿ ;

ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।
ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ।...
ਨਕ ਨ ਰਜਾ ਵਾਸੁ ਲੈ ਦੁਰਗੰਧ ਸਵਾਸੇ।
ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ।

(ਭਾਈ ਗੁਰਦਾਸ ਜੀ, ਵਾਰ ੨੭/੯)

ਜਿਹੜੇ ਕਹਿੰਦੇ ਨੇ ਕਿ ਅਸੀਂ ਨਹੀਂ ਗੁਰੂ ਘਰ ਜਾਂਦੇ ਤੇ ਸਾਡਾ ਕੀ ਵਿਗੜ ਗਿਆ ? ਇਸ ਦਾ ਜਵਾਬ ਭਾਈ ਗੁਰਦਾਸ ਜੀ ਦਿੰਦੇ ਹਨ ਕਿ ਉਹਨਾਂ ਅੱਖੀਆਂ ਨੂੰ ਧਿਰਕਾਰ ਹੈ ਜਿਹੜੀਆਂ ਅੱਖੀਆਂ ਆਪਣੇ ਖਸਮ ਪਰਮੇਸ਼ਰ ਗੁਰੂ ਦੇ ਦਰਸ਼ਨ ਕਰਨ ਵਾਸਤੇ ਲੋਚਦੀਆਂ ਨਹੀਂ। ਜਿਨ੍ਹਾਂ ਅੱਖੀਆਂ ਵਿੱਚ ਅਕਾਲ ਪੁਰਖ ਪਰਮੇਸ਼ਰ ਦੇ ਦੀਦਾਰੇ ਨਹੀਂ। ਔਰ ਦੁਨੀਆਂ ਦੇ ਰੰਗ-ਤਮਾਸ਼ੇ ਵੇਖਣ ਵਾਸਤੇ ਇਹ ਅੱਖੀਆਂ ਲਲਚਾਉਂਦੀਆਂ ਹਨ।

ਧ੍ਰਿਗ ਸਰਵਣਿ ਉਪਦੇਸ ਵਿਣੁ

ਸਰਵਣ ਕਹਿੰਦੇ ਹਨ ਇਨ੍ਹਾਂ ਕੰਨਾਂ ਨੂੰ। ਤੁਸੀਂ ਰੋਜ਼ ਤਾਂ ਇਹ ਪੜ੍ਹਦੇ ਹੋ :

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥
ਸਾਚੈ ਸੁਨਣੈ ਨੋ ਪਠਾਏ
ਸਰੀਰਿ ਲਾਏ ਸੁਣਹੁ ਸਤਿ ਬਾਣੀ॥

(ਪੰਨਾ ੯੨੨)

ਇਸੇ ਕਰਕੇ ਤਾਂ ਅਸੀਂ ਬਾਣੀ ਸੁਣਦੇ ਨਹੀਂ, ਕਿਉਂਕਿ ਜੇ ਬਾਣੀ ਸੁਣ ਲਈ ਤਾਂ ਸਾਡਾ ਹਿਰਦਾ ਪਵਿੱਤਰ ਹੋ ਜਾਣਾ ਹੈ। ਔਰ ਮਨ ਨੂੰ ਵੀ ਸੰਤੋਖ ਆ ਜਾਣਾ ਹੈ ਤੇ ਇਸ ਤੇ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਦੀ ਕ੍ਰਿਪਾ ਹੋ ਜਾਣੀ ਹੈ। ਪਰ ਯਾਦ ਰੱਖਣਾ ਕਿ ਅਗਰ ਮਨੁੱਖ ਇਨ੍ਹਾਂ ਕੰਨਾਂ ਦੇ ਨਾਲ ਅਕਾਲ ਪੁਰਖ ਪਰਮੇਸ਼ਰ ਦੀ ਉਤਪਤੀ ਨਹੀਂ ਨਾ ਸੁਣਦਾ, ਅਗਰ ਮਨੁੱਖ ਇਨ੍ਹਾਂ ਅੱਖੀਆਂ ਦੇ ਨਾਲ ਅਕਾਲ ਪੁਰਖ ਪਰਮੇਸ਼ਰ ਦੇ ਦਰਸ਼ਨ ਨਹੀਂ ਨਾ ਕਰਦਾ।

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥

(ਪੰਨਾ ੧੩੬੨)

ਕਹਿੰਦੇ ਉਹ ਕੰਨ ਸਿੱਕਾ ਢਾਲ ਕੇ ਬੰਦ ਕਰ ਦੇਣੇ ਚਾਹੀਦੇ ਨੇ, ਜਿਹੜੇ ਕੰਨ ਉਸ ਅਕਾਲ ਪੁਰਖ ਦੀਆਂ ਕਥਾ ਕਹਾਣੀਆਂ ਤੇ ਵਡਿਆਈਆਂ ਨਹੀਂ ਸੁਣਦੇ।

ਧ੍ਰਿਗੁ ਸਰਵਣਿ ਉਪਦੇਸ ਵਿਣੁ
ਸੁਣਿ ਸੁਰਤਿ ਨ ਧਰਣੀ।

ਗੁਰੂ ਘਰ ਆ ਕੇ ਵੀ ਜਿਨ੍ਹਾਂ ਦੀ ਸੁਰਤ ਨਹੀਂ ਨਾ ਜੁੜਦੀ ਜਾਂ ਜਿਹੜੇ ਆਪਣੇ ਕੰਨਾਂ ਦੀ ਸੁਰਤੀ ਸੁਣਨ ਵਿਚ ਨਹੀਂ ਲਗਾਉਂਦੇ, ਉਹਨਾਂ ਕੰਨਾਂ ਨੂੰ ਧਿਰਕਾਰ ਹੈ। ਸਿਰ ਨੂੰ ਕਹਿ ਦਿੱਤਾ ਧਿਰਕਾਰ ਹੈ, ਅੱਖੀਆਂ ਨੂੰ ਵੀ ਕਹਿ ਦਿੱਤਾ ਧਿਰਕਾਰ ਹੈ ਤੇ ਕੰਨਾਂ ਨੂੰ ਵੀ ਕਹਿ ਦਿੱਤਾ ਧਿਰਕਾਰ ਹੈ ਤੇ ਚੌਥਾ ਬਚਨ :

ਧ੍ਰਿਗੁ ਜਿਹਬਾ ਗੁਰ ਸਬਦ ਵਿਣੁ

ਕਹਿੰਦੇ ਜੇ ਇਸ ਰਸਨਾ ਤੇ ਅਕਾਲ ਪੁਰਖ ਵਾਹਿਗੁਰੂ ਦਾ ਸਿਮਰਨ ਨਹੀਂ ਨਾ ਤੇ ਇਹ ਰਸਨਾ ਅਗਰ ਨਿੰਦਾ ਝੂਠ ਦੀ ਆਦੀ ਹੋ ਚੁੱਕੀ ਹੈ ਤਾਂ :

ਹੋਰ ਮੰਤ੍ਰ ਸਿਮਰਣੀ।

ਅਗਰ ਪਰਮੇਸ਼ਰ ਗੁਰਮੰਤਰ ਵਾਹਿਗੁਰੂ ਦਾ ਜਾਪ ਛੱਡ ਕੇ ਹੋਰ ਕੋਈ ਦੰਭੀ ਜਾਂ ਪਾਖੰਡੀ ਕੋਲੋਂ ਨਾਮ ਲੈ ਕਰਕੇ ਉਹ ਸਿਮਰਨ ਕਰਦਾ ਹੈ ਤਾਂ ਉਸਦੀ ਜਿਹਬਾ ਨੂੰ ਵੀ ਧਿਰਕਾਰ ਹੈ।

ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।

ਕਹਿੰਦੇ ਬਗੈਰ ਸੇਵਾ ਤੋਂ ਇਸ ਸਰੀਰ ਦੇ ਹੱਥਾਂ ਪੈਰਾਂ ਨੂੰ ਵੀ ਧਿਰਕਾਰ ਹੈ ਤੇ :

ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ।

(ਭਾਈ ਗੁਰਦਾਸ ਜੀ ਵਾਰ ੨੭/੧੦)

ਕਹਿੰਦੇ ਸੁਖ ਤਾਂ ਗੁਰੂ ਕੀ ਸ਼ਰਨ ਵਿਚ ਆ ਕੇ ਪ੍ਰਾਪਤ ਹੋਣਾ ਹੈ :

ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ॥

(ਪੰਨਾ ੩੩੬)

ਗੁਰਮੁਖ ਪਿਆਰਿਓ ! ਜਿਹੜਾ ਸੁਖ ਉਸ ਅਕਾਲ ਪੁਰਖ ਵਾਹਿਗੁਰੂ ਦਾ ਸਿਮਰਨ ਕਰਨ ਨਾਲ ਪ੍ਰਾਪਤ ਹੁੰਦਾ ਹੈ, ਉਹ ਸੁਖ ਤਾਂ ਰਾਜ-ਗੱਦੀਆਂ ਤੇ ਬੈਠ ਕੇ ਵੀ ਪ੍ਰਾਪਤ ਨਹੀਂ ਹੁੰਦਾ। ਔਰ ਇਹੋ ਸੁਖ ਪ੍ਰਾਪਤ ਕਰਨ ਵਾਸਤੇ ਸਾਡੇ ਕੋਲ ਸਮਾਂ ਹੈ ਨਹੀਂ।

ਜਿਸ ਤਰ੍ਹਾਂ ਹਰ ਮਨੁੱਖ, ਹਰ ਇਨਸਾਨ ਆਪਣੀ ਜ਼ਿੰਦਗੀ ਦਾ ਫੈਸਲਾ ਚਾਹੁੰਦਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਮੇਰਾ ਕੀ ਹਾਲ ਹੋਵੇਗਾ ? ਇੰਝ ਸਮਝ ਲਵੋ ਕਿ ਜਦੋਂ ਅਸੀਂ ਇਸ ਸੰਸਾਰ ਨੂੰ ਛੱਡ ਜਾਣਾ ਹੈ ਤਾਂ ਅੱਗੇ ਸਾਡੀ ਕੀ ਹਾਲਤ ਹੋਵੇਗੀ ? ਇਸ ਵਾਸਤੇ ਗੁਰੂ ਤੇਗ ਬਹਾਦਰ ਜੀ ਆਪਣਾ ਫੈਸਲਾ ਭੋਗ ਦੇ ਪਹਿਲੇ ਹੀ ਸਲੋਕ ਵਿਚ ਦੇ ਰਹੇ ਹਨ।

ਗੁਨ ਗੋਬਿੰਦ ਗਾਇਓ ਨਹੀ<br>
ਜਨਮੁ ਅਕਾਰਥ ਕੀਨੁ॥<br>
ਕਹੁ ਨਾਨਕ ਹਰਿ ਭਜੁ ਮਨਾ<br>
ਜਿਹ ਬਿਧਿ ਜਲ ਕਉ ਮੀਨੁ॥

(ਪੰਨਾ ੧੪੨੬)

ਗੁਰੂ ਤੇਗ ਬਹਾਦਰ ਮਹਾਰਾਜ ਜੀ ਦਾ ਫੈਸਲਾ ਇਹ ਹੈ ਕਿ ਜਿਸ ਮਨੁੱਖ ਨੇ ਉਸ ਗੋਬਿੰਦ (ਪਰਮੇਸ਼ਰ) ਦੇ ਗੁਣ ਨਹੀਂ ਗਾਏ, ਜਿਸ ਨੇ ਗੁਰਦੁਆਰੇ ਆਉਣਾ ਠੀਕ ਨਹੀਂ ਸਮਝਿਆ, ਸਤਿਸੰਗਤ ਕਰਨੀ ਠੀਕ ਨਹੀਂ ਸਮਝੀ, ਕਥਾ-ਕੀਰਤਨ ਸੁਣਨਾ ਠੀਕ ਨਹੀਂ ਸਮਝਿਆ ਤਾਂ ਉਹਨਾਂ ਦਾ ਜਨਮ ਵਿਰਥਾ ਹੀ ਜਾ ਰਿਹਾ ਹੈ। ਉਹ ਸਮਝ ਲੈਣ ਕਿ ਅਸੀਂ ਸੰਸਾਰ ਤੇ ਜਿਹੇ ਆਏ ਤਿਹੇ ਨਾ ਆਏ। ਕਿਉਂ ? ਕਿਉਂਕਿ ਉਹ ਆਏ ਸੀ ਚੌਰਾਸੀ ਦੇ ਚੱਕਰ ਤੋਂ ਬਚਣ ਵਾਸਤੇ, ਲੇਕਿਨ ਚੌਰਾਸੀ ਦਾ ਚੱਕਰ ਉਝ ਦਾ ਉਝ ਹੀ ਬਰਕਰਾਰ ਹੈ ਤੇ ਫਿਰ ਫਾਇਦਾ ਕੀ ਹੋਇਆ ?

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥

ਹੁਣ ਸਾਡੇ ਵਰਗਾ ਅਗਰ ਕੋਈ ਹੋਏਗਾ ਤਾਂ ਉਹ ਕਹੇਗਾ ਕਿ ਮੈਂ ਤਾਂ ਦੇਸ਼ਾਂ-ਵਿਦੇਸ਼ਾਂ

ਵਿਚ ਬੜੇ ਹੀ ਗੁਣ ਗਾਏ ਹਨ ਤੇ ਨਾਲੇ ਸੁਣਾਏ ਹਨ। ਪਾਠੀ ਸਿੰਘ ਕਹੇਗਾ ਮੈਂ ਤਾਂ ਹਜ਼ਾਰਾਂ ਪਾਠ ਕਰ ਦਿੱਤੇ, ਨਿਤਨੇਮੀ ਸਿੰਘ ਕਹੇਗਾ ਮੇਰੀ ਤੇ ਕੋਈ ਗਿਣਤੀ ਹੀ ਨਹੀਂ ਕਿ ਮੈਂ ਕਿੰਨੀਆਂ ਕੁ ਨਿਤਨੇਮ ਦੀਆਂ ਬਾਣੀਆਂ ਪੜ੍ਹ ਲਈਆਂ ਔਰ ਸਤਿਸੰਗੀ ਸਿੰਘ ਇਹ ਕਹੇਗਾ ਕਿ ਮੈਂ ਬਗੈਰ ਨਾਗੇ ਤੋਂ ਸਤਿਸੰਗਤ ਕਰਦਾ ਹਾਂ ਤੇ ਗੁਰੂ ਤੇਗ ਬਹਾਦਰ ਜੀ ਨੇ ਸਾਡੀਆਂ ਇਹ ਸਭ ਗੱਲਾਂ ਸੁਣ ਕੇ ਇਹ ਨਹੀਂ ਕਹਿ ਦੇਣਾ ਕਿ ਠੀਕ ਹੈ, ਤੁਹਾਡਾ ਜਨਮ ਬਿਰਥਾ ਨਹੀਂ। ਬਲਕਿ ਉਹਨਾਂ ਦਾ ਤੇ ਇਹ ਫੈਸਲਾ ਹੈ ਕਿ:

ਭਾਈ ਰੇ ਰਾਮੁ ਕਹਹੁ ਚਿਤੁ ਲਾਇ॥
ਹਰਿ ਜਸੁ ਵਖਰੁ ਲੈ ਚਲਹੁ
ਸਹੁ ਦੇਖੈ ਪਤੀਆਇ॥

(ਪੰਨਾ ੨੨)

ਹੁਣ ਸਾਹਿਬਾਂ ਨੇ ਸਾਨੂੰ ਇਹ ਦੱਸ ਦਿੱਤਾ ਕਿ ਕਿਸ ਤਰ੍ਹਾਂ ਗੁਣ ਗਾਉਣੇ ਨੇ ਵਾਹਿਗੁਰੂ ਦੇ ਨਾਮ ਦੇ। ਹੁਣ ਇਥੇ ਇਹ ਨਹੀਂ ਕਿਹਾ ਗਿਆ ਕਿ ਤੂੰ ਉਸ ਅਕਾਲ ਪੁਰਖ ਵਾਹਿਗੁਰੂ ਦਾ ਜਿਹੜਾ ਨਾਮ ਹੈ, ਉਹ ਆਪਣੀ ਜਿਹਬਾ ਨਾਲ ਜਪ ਲੈ ਜਾਂ ਮਨ ਕਰਕੇ ਜਪ ਲੈ, ਮਨ ਕਰਕੇ ਬਿਰਤੀ ਇਕਾਗਰ ਕਰਨ ਦੀ ਵੀ ਲੋੜ ਨਹੀਂ। ਨਾ ਹੀ ਸ਼ਬਦ-ਸੁਰਤ ਦਾ ਮੇਲ ਕਰਨ ਦੀ ਲੋੜ ਹੈ। ਬਲਕਿ ਸਾਹਿਬਾਂ ਨੇ ਤਾਂ ਕਿਹਾ ਹੈ:

ਭਾਈ ਰੇ ਰਾਮੁ ਕਹਹੁ ਚਿਤੁ ਲਾਇ॥

ਸਾਡੇ ਸਾਰਿਆਂ ਦੀ ਗੱਲ ਦਾ ਜਵਾਬ ਗੁਰੂ ਤੇਗ ਬਹਾਦਰ ਮਹਾਰਾਜ ਜੀ ਨੇ ਇਹ ਦਿੱਤਾ ਹੈ ਕਿ ਜੇ ਮਨ ਕਰਕੇ ਤੁਸੀਂ ਕਥਾ ਕੀਰਤਨ, ਬੰਦਗੀ ਤੇ ਗੁਰਮੰਤਰ ਦਾ ਅਭਿਆਸ ਨਹੀਂ ਵੀ ਨਾ ਕੀਤਾ ਤਾਂ ਵੀ ਤੁਹਾਡਾ ਜਨਮ ਅਕਾਰਥ ਹੈ। ਸਿੰਘਾਂ ਕਿਹਾ, ਕਿ ਮਹਾਰਾਜ ਇਸ ਦਾ ਪਤਾ ਕਿਵੇਂ ਲੱਗੇਗਾ ?

ਸੰਸਾਰ ਦੇ ਜਿੰਨੇ ਵੀ ਭਜਨੀਕ ਪੁਰਸ਼ ਨੇ, ਉਹ ਪਰਮੇਸ਼ਰ ਦਾ ਸਿਮਰਨ ਕਰਦੇ ਨੇ, ਇਸਦਾ ਪਤਾ ਕਿਵੇਂ ਲੱਗੇ ? ਇਕ ਮਨੁੱਖ ਨੂੰ ਸਮਝਾਉਣ ਵਾਸਤੇ ਸਾਹਿਬਾਂ ਨੇ ਜਾਨਵਰ ਦੀ ਉਦਾਹਰਣ ਦਿੱਤੀ ਹੈ:

ਕਹੁ ਨਾਨਕ ਹਰਿ ਭਜੁ ਮਨਾ
ਜਿਹ ਬਿਧਿ ਜਲ ਕਉ ਮੀਨੁ॥

(ਪੰਨਾ ੧੪੨੬)

ਜਿਸ ਤਰ੍ਹਾਂ ਮੱਛੀ ਪਾਣੀ ਵਾਸਤੇ ਤੜਪਦੀ ਹੈ ਨਾ, ਭਾਵ ਕਿ ਮੱਛੀ ਦੀ ਪਾਣੀ ਤੋਂ ਬਗੈਰ ਕੋਈ ਜ਼ਿੰਦਗੀ ਨਹੀਂ ਔਰ ਉਹ ਆਪਣੇ ਆਪ ਨੂੰ ਮੌਤ ਵੀ ਕਬੂਲ ਲੈਂਦੀ ਹੈ। ਕੀ ਐ ਮਨੁੱਖ, ਤੂੰ ਪਰਮੇਸ਼ਰ ਦੀ ਭਜਨ ਬੰਦਗੀ ਗੁਣ ਗਾਉਣ ਤੋਂ ਬਗੈਰ ਕਦੀ ਆਪਣੇ ਆਪ

ਨੂੰ ਮਰਿਆ ਕਬੂਲਿਆ ! ਭਾਵੇਂ ਅਸੀਂ ਗੁਰਦੇਵ ਜੀ ਦੇ ਬਚਨ ਰੋਜ਼ ਪੜ੍ਹਦੇ ਹਾਂ :

ਆਖਾ ਜੀਵਾ ਵਿਸਰੈ ਮਰਿ ਜਾਉ ॥

(ਰਹਰਾਸਿ ਸਾਹਿਬ)

ਜਦੋਂ ਮੱਛੀ ਵਾਂਗੂੰ ਤੇਰਾ ਮਨ ਤੜਪਣ ਲੱਗ ਗਿਆ ਨਾ ਬਾਣੀ ਵਾਸਤੇ, ਕਥਾ ਵਾਸਤੇ ਨਿਤਨੇਮ ਵਾਸਤੇ, ਗੁਰੂ-ਘਰ ਆਉਣ ਵਾਸਤੇ ਤਾਂ ਉਦੋਂ ਸਮਝ ਲਈਂ ਕਿ ਤੇਰਾ ਇਹ ਕੀਤਾ ਹੋਇਆ ਧਰਮ ਦਾ ਕੰਮ ਉਸ ਅਕਾਲ-ਪੁਰਖ ਵਾਹਿਗੁਰੂ ਦੇ ਚਰਨਾਂ ਵਿੱਚ ਸਫ਼ਲ ਹੋ ਰਿਹਾ ਹੈ। ਪੰਚਮ ਪਿਤਾ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਬਚਨ ਆਉਂਦੇ ਹਨ :

ਸਤਿਗੁਰ ਕੀ ਜਿਸ ਨੋ ਮਤਿ ਆਵੈ
ਸੋ ਸਤਿਗੁਰ ਮਾਹਿ ਸਮਾਨਾ॥
ਇਹ ਬਾਣੀ ਜੋ ਜੀਅਹੁ ਜਾਣੈ
ਤਿਸੁ ਅੰਤਰਿ ਰਵੈ ਹਰਿ ਨਾਮਾ॥ ੧ ॥ ਰਹਾਉ ॥
ਚਹੁ ਜੁਗਾ ਕਾ ਹੁਣਿ ਨਿਬੇੜਾ
ਨਰ ਮਨੁਖਾ ਨੋ ਏਕੁ ਨਿਧਾਨਾ॥...
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ
ਸੋਧਿ ਦੇਖਹੁ ਬੇਦ ਪੁਰਾਨਾ॥

(ਪੰਨਾ ੭੯੭)

ਕਹਿੰਦੇ ਕਿ ਹਰ ਜੁੱਗ ਦੇ ਵਿੱਚ ਆਪੋ-ਆਪਣਾ ਧਰਮ ਹੈ। ਇਸ ਦੀ ਅਗਰ ਕੋਈ ਸ਼ੰਕਾ ਹੈ, ਤਸੱਲੀ ਨਹੀਂ ਹੁੰਦੀ ਤਾਂ ਜਿਹੜੇ ਇਤਿਹਾਸਕ ਗ੍ਰੰਥ ਹਨ, ਤੂੰ ਉਹਨਾਂ ਦੀ ਪੜਤਾਲ ਕਰ, ਅਧਿਐਨ ਕਰ ਤੇ ਤੈਨੂੰ ਪਤਾ ਲੱਗ ਜਾਵੇਗਾ ਕਿ ਕਲਯੁਗ ਦਾ ਧਰਮ ਕੀ ਹੈ ?

ਕਲਯੁੱਗ ਦਾ ਧਰਮ ਤੇ ਉਸ ਅਕਾਲ ਪੁਰਖ ਪਰਮੇਸ਼ਰ ਵਾਹਿਗੁਰੂ ਦੀ ਕੀਰਤੀ ਹੈ। ਲੇਕਿਨ ਜਿਸ ਤੇ ਕ੍ਰਿਪਾ ਹੈ ਤਾਂ ਉਹ ਗੁਰੂ ਕੇ ਚਰਨ ਪਰਸ ਕਰਕੇ ਇਥੇ ਸਤਿਸੰਗੀ ਬਣ ਕੇ ਤੇ ਆਪਣੇ ਮਨ ਦਾ ਭਾਂਡਾ ਸਿੱਧਾ ਕਰਕੇ ਰੱਬੀ ਵਿਚਾਰਾਂ ਮੁਤਾਬਿਕ ਆਪਣੇ ਆਪ ਨੂੰ ਢਾਲ ਲੈਂਦਾ ਹੈ। ਸਾਰੇ ਕੰਮਾਂ ਤੋਂ ਜ਼ਰੂਰੀ ਉਹ ਪ੍ਰਭੂ-ਪਰਮੇਸ਼ਰ ਦੀ ਬੰਦਗੀ ਕਰਦਾ ਹੈ। ਸਾਰੇ ਕੰਮਾਂ ਤੋਂ ਜ਼ਰੂਰੀ ਉਹ ਸਤਿਸੰਗਤ ਸਮਝਦਾ ਹੈ। ਸਭ ਤੋਂ ਪਹਿਲਾਂ ਉਸ ਦਾ ਮਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨਾਂ ਨੂੰ ਲੋਚਦਾ ਹੈ। ਫਿਰ ਆਗਿਆ ਲੈ ਕਰਕੇ ਦਸਾਂ-ਨਹੁੰਆਂ ਦੀ ਕਿਰਤ ਕਮਾਈ ਕਰਦਾ ਹੈ। ਆਪ ਜੀ ਨੂੰ ਪਤਾ ਹੋਵੇਗਾ ਕਿ ਹਰਿਗੋਬਿੰਦ ਸਾਹਿਬ ਜੀ ਬਾਰੇ ਵੀ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਜ਼ਿਕਰ ਕਰਦੇ ਹਨ ਕਿ :

ਪੰਜਿ ਪਿਆਲੇ ਪੰਜਿ ਪੀਰ
ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨੁ ਕਾਇਆ ਪਲਟਿ ਕੈ
ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆ
ਰੂਪੁ ਦਿਖਾਵਣਿ ਵਾਰੋ-ਵਾਰੀ।

(ਭਾਈ ਗੁਰਦਾਸ ਜੀ ਵਾਰ ੧/੪੮)

ਭਾਈ ਸਾਹਿਬ ਗੁਰਦਾਸ ਜੀ ਆਪਣੀ ਕੁੰਜੀ ਬਾਣੀ ਦੇ ਅੰਦਰ ਕ੍ਰਿਪਾ ਕਰਦੇ ਹਨ ਕਿ ਛੇਵੇਂ ਪਾਤਸ਼ਾਹ ਭਾਰੀ ਗੁਰੂ ਬਣ ਕੇ ਇਸ ਸੰਸਾਰ ਤੇ ਆਏ। ਲੇਕਿਨ ਇਹ ਸ਼ੰਕਾ ਉਠਦੀ ਹੈ ਕਿ ਦਸਾਂ ਗੁਰੂਆਂ ਵਿਚੋਂ ਛੇਵੇਂ ਗੁਰੂ ਸਾਹਿਬਾਂ ਨੂੰ ਹੀ 'ਭਾਰੀ ਗੁਰੂ' ਕਿਉਂ ਕਿਹਾ ਗਿਆ ਹੈ ?

21 ਹਾੜ, ਸੁਦੀ 3 ਸੰਮਤ ਬਿਕਰਮੀ (1652), ਸੰਨ 1596 ਪਿੰਡ ਵਡਾਲੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਾਵਨ ਤੇ ਪਵਿੱਤਰ ਧਰਤੀ ਤੋਂ 'ਮਾਤਾ ਗੰਗਾ' ਜੀ ਦੀ ਕੁੱਖ ਤੋਂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗ੍ਰਹਿ ਵਿਖੇ ਛੇਵੇਂ ਪਾਤਸ਼ਾਹ ਹਰਿਗੋਬਿੰਦ ਸਾਹਿਬ ਜੀ ਨੇ ਅਵਤਾਰ ਧਾਰਨਾ ਕੀਤਾ। ਅਜੇ ਗਿਆਰਾਂ ਕੁ ਸਾਲ ਦੀ ਉਮਰ ਹੈ ਕਿ ਸ਼ਾਂਤੀ ਦੇ ਪੁੰਜ, ਸਬਰ-ਸੰਤੋਖ ਦੇ ਸਾਗਰ ਪੰਚਮ ਪਿਤਾ ਗੁਰੂ ਅਰਜਨ ਦੇਵ ਮਹਾਰਾਜ ਜੀ ਨੂੰ ਜਦੋਂ ਜ਼ਾਲਮ ਸਰਕਾਰ ਨੇ ਤੇ ਦੁਸ਼ਟ ਚੰਦੂ ਨੇ ਲਾਹੌਰ ਦੇ ਅੰਦਰ ਤੱਤੀਆਂ ਤਵੀਆਂ ਤੇ ਬੈਠਾ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਤੋਂ ਉਪਰੰਤ ਗੁਰੂ ਅਰਜਨ ਦੇਵ ਜੀ ਦੇ ਮੁਤਾਬਿਕ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਤਾ-ਗੱਦੀ ਦਾ ਤਿਲਕ ਲਾ ਦੇਣਾ ਕੀਤਾ। ਪਰ ਭਾਰੀ ਗੁਰੂ ਨੇ ਬਾਬਾ ਬੁੱਢਾ ਜੀ ਨੂੰ ਤੇ ਹੋਰ ਸੰਗਤ ਨੂੰ ਇਹ ਸੰਬੋਧਨ ਕਰ ਕੇ ਦੱਸਣਾ ਕੀਤਾ ਕਿ ਮੈਂ ਉਨਾ ਚਿਰ ਤਾਂ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਉਣਾ ਜਿੰਨਾ ਚਿਰ ਮੈਂ ਜ਼ਾਲਮ ਚੰਦੂ ਨੂੰ ਨੱਕ ਵਿੱਚ ਨਕੇਲ ਪਾ ਕੇ ਲਾਹੌਰ ਦੀਆਂ ਗਲੀਆਂ ਵਿੱਚ ਘੜੀਸ-ਘੜੀਸ ਕੇ ਮੌਤ ਦੇ ਘਾਟ ਉਤਾਰ ਨਹੀਂ ਦਿੰਦਾ ਤੇ ਆਪਣੇ ਸ਼ਾਂਤੀ ਸਰੂਪ ਧੰਨ ਗੁਰੂ ਅਰਜਨ ਦੇਵ ਜੀ ਦੀ ਪਾਵਨ ਅਤੇ ਪਵਿੱਤਰ ਸ਼ਹਾਦਤ ਦਾ ਬਦਲਾ ਨਹੀਂ ਲੈ ਲੈਂਦਾ। ਔਰ ਇਹ ਗੁਰਤਾ-ਗੱਦੀ ਲਾਉਣ ਵਾਸਤੇ ਮੇਰੇ ਸਾਹਮਣੇ ਮੰਜੀ, ਸੇਲੀ ਤੇ ਇਹ ਟੋਪੀ ਰੱਖੀ ਹੈ। ਇਸ ਮੰਜੀ ਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਕਾਸ਼ ਕਰਨਾ ਕਰੋ। ਔਰ ਇਹ ਜਿਹੜੀ ਸੇਲੀ ਹੈ ਇਹ ਬੇਦੀਆਂ ਨੂੰ ਦੇ ਦੇਣੀ ਕਰੋ ਤੇ ਜਿਹੜੀ ਟੋਪੀ ਹੈ, ਇਹ ਸਾਧਾਂ ਨੂੰ ਦੇ ਦੇਣੀ ਕਰੋ। ਫਿਰ ਬਾਬਾ ਬੁੱਢਾ ਜੀ ਕਹਿਣ ਲੱਗੇ ਕਿ ਆਪ ਨੂੰ ਕੀ ਭੇਟਾ ਕਰੀਏ ? ਤਾਂ ਹਰਿਗੋਬਿੰਦ ਸਾਹਿਬ ਜੀ ਕਹਿੰਦੇ ਕਿ ਮੇਰੇ ਵਾਸਤੇ ਵਧੀਆ ਸ਼ਸਤਰ ਲੈ ਆਉਣੇ ਕਰੋ। ਫਿਰ ਹਰਿਗੋਬਿੰਦ ਸਾਹਿਬ ਜੀ ਨੇ

ਦੋ ਤਲਵਾਰਾਂ ਪਹਿਣੀਆਂ।

ਇਕ ਮੀਰੀ ਦੀ, ਇਕ ਪੀਰੀ ਦੀ

"ਭਾਰੀ ਗੁਰੂ' ਜੀ ਦੀ ਇਹ ਨਿਸ਼ਾਨੀ ਹੈ ਕਿ ਹਰਿਗੋਬਿੰਦ ਮਹਾਰਾਜ ਜੀ ਤੋਂ ਪਹਿਲਾਂ ਜਿਹੜਾ ਵੀ ਕੋਈ ਅਕਾਲ-ਪੁਰਖ ਵਾਹਿਗੁਰੂ ਦਾ ਸਿਮਰਨ ਕਰਦਾ ਸੀ, ਬੰਦਗੀ ਕਰਦਾ ਸੀ, ਭਗਤੀ ਕਰਦਾ ਸੀ ਤੇ ਅਗਰ ਕੋਈ ਦੁਸ਼ਟ ਹਕੂਮਤ ਦੇ ਨਸ਼ੇ ਵਿੱਚ, ਮਾਇਆ ਦੇ ਨਸ਼ੇ ਵਿਚ ਸਿਮਰਨ ਨਾ ਕਰਨ ਦੇਵੇ ਤੇ ਉਸ ਮਹਾਤਮਾ ਨੂੰ, ਉਸ ਰਿਸ਼ੀ-ਮੁਨੀ ਨੂੰ, ਉਸ ਬ੍ਰਹਮ-ਗਿਆਨੀ ਨੂੰ ਕਿਸੇ ਸੂਰਮੇ ਦੀ ਸ਼ਰਨ ਲੈਣੀ ਪੈਂਦੀ ਸੀ। ਕਿਸੇ ਸੂਰਮੇ ਦਾ ਓਟ ਆਸਰਾ ਲੈਣਾ ਪੈਂਦਾ ਸੀ ਤੇ ਜਦੋਂ ਕੋਈ ਸੂਰਮਾ ਧਰਮ ਦੀ ਖ਼ਾਤਿਰ, ਪਰਉਪਕਾਰ ਦੀ ਖ਼ਾਤਿਰ, ਗਊ-ਗਰੀਬ ਦੀ ਖ਼ਾਤਿਰ ਢਾਲ ਬਣ ਕੇ ਲੜਦਾ ਸੀ ਤੇ ਜਦੋਂ ਉਹ ਇਸ ਚੀਜ਼ ਦੀ ਊਨਤਾਈ ਮਹਿਸੂਸ ਕਰਦਾ ਸੀ ਕਿ ਮੈਨੂੰ ਹੁਣ ਸ਼ਾਂਤੀ ਚਾਹੀਦੀ ਹੈ, ਮੈਂ ਹੁਣ ਅਕਾਲ ਪੁਰਖ ਵਾਹਿਗੁਰੂ ਦਾ ਸਿਮਰਨ ਕਰਨਾ ਚਾਹੁੰਦਾ ਹਾਂ ਤੇ ਉਸ ਨੂੰ ਫਿਰ "ਪੂਰਨ ਸਾਧੂ" ਦੀ ਜਾਂ ਕਿਸੇ 'ਮਹਾਤਮਾ' ਦੀ ਸ਼ਰਨ ਦੀ ਲੋੜ ਪੈਂਦੀ ਸੀ। ਔਰ ਭਾਰੀ ਗੁਰੂ ਹਰਿਗੋਬਿੰਦ ਮਹਾਰਾਜ ਜੀ ਨੇ ਇਹ ਭਾਰੀ ਕਾਰਜ ਕਰਨਾ ਕੀਤਾ ਕਿ ਇਕ ਮਨੁੱਖ ਨੂੰ ਹੀ ਸੂਰਮਾ ਤੇ ਭਗਤ ਬ੍ਰਹਮ-ਗਿਆਨੀ ਬਣਾ ਦਿੱਤਾ। ਇਕੋ ਹੀ ਮਨੁੱਖ ਨੂੰ ਸੰਤ ਅਤੇ ਸਿਪਾਹੀ ਬਣਾ ਦਿੱਤਾ। ਔਰ ਇਹ ਵੀ ਕਹਿ ਦੇਣਾ ਕੀਤਾ ਕਿ ਜਦੋਂ ਵੀ ਤੂੰ ਸ਼ਬਦ-ਸੁਰਤ ਦਾ ਮੇਲ ਕਰਕੇ ਉਸ ਅਕਾਲ-ਪੁਰਖ ਵਾਹਿਗੁਰੂ ਦਾ ਸਿਮਰਨ ਕਰੇਂਗਾ ਤੇ ਤੈਨੂੰ ਸ਼ਾਂਤੀ ਦੇ ਨਾਲ ਅਗਰ ਕੋਈ ਸਿਮਰਨ ਬੰਦਗੀ ਨਾ ਕਰਨ ਦੇਵੇ ਤੇ ਫਿਰ ਤੇਰੇ ਹੱਥ ਸ਼ਸਤਰਾਂ ਦੀ ਮੁੱਠ ਤੇ ਜਾਣੇ ਚਾਹੀਦੇ ਨੇ। ਜਿਥੇ ਤੂੰ ਸੰਤ ਹੈਂ, ਉਥੇ ਤੇਰਾ ਸਿਪਾਹੀ ਹੋਣਾ ਵੀ ਜ਼ਰੂਰੀ ਹੈ। ਔਰ ਜਦੋਂ ਸਿਪਾਹੀ ਨੂੰ ਸ਼ਾਂਤੀ ਦੀ ਜ਼ਰੂਰਤ ਪੈਂਦੀ ਸੀ ਤਾਂ ਉਹ ਫਿਰ ਆਟੰਕ ਜਗ੍ਹਾ ਭਾਲ ਕਰਕੇ ਸ਼ਬਦ ਸੁਰਤ ਦਾ ਮੇਲ ਕਰਕੇ ਪਰਮੇਸ਼ਰ ਵਾਹਿਗੁਰੂ ਦੀ ਬੰਦਗੀ ਵਿਚ ਲੀਣ ਹੋ ਜਾਂਦਾ ਸੀ।

ਭਾਰੀ ਗੁਰੂ ਸਾਹਿਬ ਦੀ ਨਿਸ਼ਾਨੀ ਇਹੋ ਹੈ, ਜਿਨ੍ਹਾਂ ਵਾਸਤੇ ਭਾਈ ਗੁਰਦਾਸ ਜੀ ਨੇ ਇਹ ਬਚਨ ਕਹੇ:

ਪੰਜਿ ਪਿਆਲੇ ਪੰਜਿ ਪੀਰ
ਛਟਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨੁ ਕਾਇਆ ਪਲਟਿ ਕੈ
ਮੂਰਤਿ ਹਰਿਗੋਬਿੰਦ ਸਵਾਰੀ।

(ਭਾਈ ਗੁਰਦਾਸ ਜੀ)

ਗੁਰਮੁਖ ਪਿਆਰਿਓ ! ਸਮੇਂ ਨੂੰ ਵੇਖਦਿਆਂ ਹੋਇਆਂ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਨੇ 1666 ਵਿੱਚ "ਅਕਾਲ ਤਖ਼ਤ" ਸਾਹਿਬ ਦੀ ਰਚਨਾ ਕੀਤੀ। ਔਰ ਸਿੱਖ-ਸੰਗਤਾਂ ਨੂੰ

ਇਹ ਸੁਨੇਹੇ ਪਹੁੰਚਾ ਦੇਣੇ ਕੀਤੇ ਕਿ ਜਿਥੇ ਗੁਰੂ ਨਾਨਕ ਦੇਵ ਮਹਾਰਾਜ ਦੇ ਘਰ ਦੇ ਵਿੱਚ ਸਿੱਖ-ਸੰਗਤਾਂ ਵਧੀਆ ਤੋਂ ਵਧੀਆ ਕਪੜੇ, ਧਨ-ਦੌਲਤ ਪੈਸੇ ਲੈ ਕਰਕੇ ਆਉਂਦੀਆਂ ਸਨ, ਉਥੇ ਹੁਣ ਸਮੇਂ ਦੇ ਅੰਦਾਜ਼ ਨਾਲ ਹੁਣ ਇਹ ਜ਼ਰੂਰੀ ਹੋ ਗਿਆ ਹੈ ਕਿ ਵਧੀਆ ਤੋਂ ਵਧੀਆ ਸ਼ਸਤਰ ਤੇ ਵਧੀਆ ਤੋਂ ਵਧੀਆ ਨੌਜਵਾਨ, ਜਿਹੜੇ ਆਪਾ ਕੁਰਬਾਨ ਕਰਨ ਵਾਸਤੇ ਅੱਠੀ ਪਹਿਰ ਚੌਵੀ ਘੰਟੇ ਤਿਆਰ-ਬਰ-ਤਿਆਰ ਹੋਣ। ਉਹ ਹੁਣ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਦੇ ਘਰ ਦੀ ਭੇਟਾ ਹੋਵੇਗੀ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਜੀਵਨ ਦੇ ਅੰਦਰ ਚਾਰ ਵੱਡੇ ਜੰਗ ਕਰਨੇ ਕੀਤੇ। ਪਰ ਚੌਹਾਂ ਹੀ ਜੰਗਾਂ ਦੇ ਵਿੱਚ ਬੜੀ ਵੱਡੀ ਜਿੱਤ ਪ੍ਰਾਪਤ ਕੀਤੀ। ਇਨ੍ਹਾਂ ਯੁੱਧਾਂ ਦੇ ਅੰਦਰ ਗੁਰੂ ਜੀ ਨੇ ਬਾਬਾ ਬੁੱਢਾ ਜੀ ਦਾ ਉਹ ਬਚਨ ਵੀ ਪੂਰਾ ਕੀਤਾ ਕਿ ਐ ਮਾਤਾ ਜੀ ! ਤੇਰੀ ਕੁੱਖ ਤੋਂ ਇਹੋ ਜਿਹਾ ਸੂਰਮਾ ਪੈਦਾ ਹੋਵੇਗਾ, ਜਿਹੜਾ ਕਿ ਇਨ੍ਹਾਂ ਹੱਥਾਂ ਦੇ ਨਾਲ ਜ਼ਾਲਮਾਂ ਦੀਆਂ ਖੋਪੜੀਆਂ ਇਉਂ ਭੰਨੇਗਾ, ਜਿਸ ਤਰ੍ਹਾਂ ਮੈਂ ਇਸ ਹੱਥ ਦੇ ਨਾਲ ਗੰਡੇ ਨੂੰ ਭੰਨਣਾ ਕੀਤਾ ਹੈ। ਔਰ ਜਦੋਂ ਪੂਰੇ ਬੀਰ-ਰਸ ਦੇ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਜੀ ਆ ਜਾਂਦੇ ਸਨ ਤੇ ਫਿਰ ਤਲਵਾਰ ਮਿਆਨ ਵਿਚ, ਔਰ ਤੀਰ ਫਿਰ ਭੱਥੇ ਵਿੱਚ ਪਾ ਲੈਣੇ ਤੇ ਖਿੱਚ ਕੇ ਘੋੜੇ ਦੀਆਂ ਰੱਸਾਂ ਤੇ ਬੈਠ ਕੇ ਕਿਤੇ ਸ਼ਾਂਤ ਜਗ੍ਹਾ ਤੇ ਚਲੇ ਜਾਂਦੇ ਸਨ।

ਗਗਨ ਦਮਾਮਾ ਬਾਜਿਓ
ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ
ਅਬ ਜੂਝਨ ਕੋ ਦਾਉ ॥
ਸੂਰਾ ਸੋ ਪਹਿਚਾਨੀਐ
ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ
ਕਬਹੂ ਨ ਛਾਡੈ ਖੇਤੁ ॥

(ਪੰਨਾ ੧੧੦੫)

ਗੁਰਦੇਵ ਜੀ ਕਹਿੰਦੇ ਕਿ ਸੂਰਮਾ ਉਹੋ ਹੈ ਜਿਸ ਨੂੰ ਜੰਗ ਦਾ ਨਾਮ ਸੁਣ ਕੇ ਹੀ ਲਾਲੀਆਂ ਚੜ੍ਹ ਜਾਣ। ਉਹ ਸ਼ਸਤਰਾਂ ਨੂੰ ਉਲਾਰਨ ਲੱਗ ਪੈਣ ਤੇ ਕਹਿਣ ਕਿ ਉਹ ਸਮਾਂ ਆ ਗਿਆ, ਜਿਸ ਸਮੇਂ ਦੀ ਉਡੀਕ ਵਿੱਚ ਅਸੀਂ ਦਿਨੇ-ਰਾਤ ਰਹਿੰਦੇ ਸੀ। ਸੂਰਮਿਆਂ ਨੇ ਕਰ ਲਈਆਂ ਤਿਆਰੀਆਂ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਹਨਾਂ ਦੁਸ਼ਮਣਾਂ ਦੇ ਦੰਦ ਖੱਟੇ ਕੀਤੇ। ਔਰ ਜਦੋਂ ਹਰਿਗੋਬਿੰਦਪੁਰੇ ਦੀ ਜੰਗ ਦਾ ਜਿੱਤ ਦਾ ਸਿਹਰਾ ਹਰਿਗੋਬਿੰਦ ਪਾਤਸ਼ਾਹ ਜੀ ਦੇ ਪਾਵਨ ਅਤੇ ਪਵਿੱਤਰ ਸੀਸ ਤੇ ਸਜਣਾ ਕੀਤਾ ਤੇ ਹੁਣ ਇਹ ਪੂਰੇ ਗੁਰੂ

ਤੇ "ਭਾਰੀ ਗੁਰੂ" ਦੀ ਨਿਸ਼ਾਨੀ ਹੈ।

ਸੋ ਗੁਰੂ ਕੇ ਪਿਆਰਿਓ ! ਤੁਸੀਂ ਵੀ ਗੁਰੂ ਜੀ ਦੇ ਦੱਸੇ ਹੋਏ ਰਸਤੇ ਤੇ ਚਲੋ ਤਾਂਕਿ ਤੁਹਾਡਾ ਵੀ ਆਉਣ ਵਾਲਾ ਮਾਰਗ ਸੌਖਾ ਕੱਟਿਆ ਜਾਵੇ। ਤੁਸੀਂ ਵੀ ਆਪਣੇ ਹਿਰਦੇ ਨੂੰ ਸ਼ੁਧ ਕਰਨ ਵਾਸਤੇ ਸੇਵਾ ਕਰੋ, ਸੰਗਤ ਕਰੋ ਤੇ ਗੁਰੂ ਘਰ ਜਾ ਕੇ ਕਥਾ ਕੀਰਤਨ ਸੁਣੋ। ਕਿਉਂਕਿ ਜੇ ਸਿਮਰਨ ਨਹੀਂ ਕੀਤਾ ਤਾਂ ਤੁਹਾਡਾ ਜਨਮ ਸਫ਼ਲਾ ਨਹੀਂ ਹੋਵੇਗਾ। ਔਰ ਜੇ ਜਨਮ ਸਫ਼ਲਾ ਨਾ ਹੋਇਆ ਤੇ ਮਨੁੱਖਾ ਜਨਮ ਲੈਣ ਦਾ ਵੀ ਕੋਈ ਫ਼ਾਇਦਾ ਨਹੀਂ ਹੋਏਗਾ। ਇਸ ਲਈ ਆਪਣੇ ਜੀਵਨ ਨੂੰ ਸਫ਼ਲਾ ਬਣਾਉਣ ਲਈ ਗੁਰੂ ਦੇ ਦੱਸੇ ਹੋਏ ਬਚਨਾਂ ਤੇ ਚਲੋ ਤਾਂਕਿ ਤੁਹਾਡਾ ਲੋਕ ਅਤੇ ਪਰਲੋਕ ਸੁਹੇਲਾ ਹੋ ਸਕੇ।



# ਵਿਰਲੇ ਮਨੁੱਖ ਦੀਆਂ ਨਿਸ਼ਾਨੀਆਂ ਕੀ ਹਨ ?

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥
ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥
ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥
ਜਲਨਿ ਬੁਝੀ ਸੀਤਲੁ ਹੋਇ ਮਨੂਆ
ਸਤਿਗੁਰ ਕਾ ਦਰਸਨੁ ਪਾਇ ਜੀਉ॥ ੧॥

...... ......

ਬਾਣੀ ਹਰਿ ਹਰਿ ਤੇਰੀ॥
ਅੰਮ੍ਰਿਤ ਬਾਣੀ, ਅੰਮ੍ਰਿਤ ਬਾਣੀ॥

(ਪੰਨਾ ੧੦੩)

ਵਾਹਿਗੁਰੂ, ਵਾਹਿਗੁਰੂ ! ਵਾਹਿਗੁਰੂ, ਵਾਹਿਗੁਰੂ !!

ਸਾਥਿ ਨ ਚਾਲੈ ਬਿਨੁ ਭਜਨ
ਬਿਖਿਆ ਸਗਲੀ ਛਾਰੁ॥
ਹਰਿ ਹਰਿ ਨਾਮੁ ਕਮਾਵਨਾ
ਨਾਨਕ ਇਹੁ ਧਨੁ ਸਾਰੁ॥ ੧॥

(ਪੰਨਾ ੨੮੮)

ਜਨਮ ਜਨਮ ਦਾ ਬਿਛੁੜਿਆ ਮਿਲਿਆ॥
ਸਾਧ ਕ੍ਰਿਪਾ ਤੇ ਸੂਕਾ ਹਰਿਆ॥
ਸੁਮਤਿ ਪਾਏ ਨਾਮੁ ਧਿਆਏ
ਗੁਰਮੁਖਿ ਹੋਏ ਮੇਲਾ ਜੀਉ॥ ੩॥

ਪੰਨਾ ੧੦੨)

ਵਾਹਿਗੁਰੂ ਨਾਮ ਜਹਾਜ਼ ਹੈ, ਚੜ੍ਹਹਿ ਸੋ ਉਤਰੈ ਪਾਰਿ॥

...... ......

ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥
ਹਲਤਿ ਪਲਤਿ ਮੁਖ ਊਜਲ ਹੋਈ ਹੈ
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥

(ਅੰਗ ੬੭੦)

ਪੰਚਮ ਪਿਤਾ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕ੍ਰਿਪਾ ਕਰਦੇ ਹਨ ਕਿ ਸ਼ਾਇਦ ਇਸੇ ਕਰਕੇ ਅਸੀਂ ਮਨ ਕਰਕੇ ਸੁਣਦੇ ਨਹੀਂ, ਇਸੇ ਕਰਕੇ ਅਸੀਂ ਗੱਲਾਂ ਵਿਚ ਧਿਆਨ ਰੱਖਦੇ ਹਾਂ ਕਿ ਕਿਤੇ ਪਰਮਗਤੀ ਨੂੰ ਅਸੀਂ ਪ੍ਰਾਪਤ ਨਾ ਹੋ ਜਾਈਏ। ਕਿਤੇ ਉਹ ਅਡੋਲ ਅਵੱਸਥਾ, ਸਹਿਜ ਅਵੱਸਥਾ ਸਾਨੂੰ ਪ੍ਰਾਪਤ ਨਾ ਹੋ ਜਾਵੇ। ਸਾਹਿਬ ਜੀ ਨਿਸ਼ਾਨੀਆਂ ਦੱਸਣਾ ਚਾਹੁੰਦੇ ਹਨ, ਜਿਨ੍ਹਾਂ ਨੇ ਮਨ ਕਰਕੇ ਬਾਣੀ ਨੂੰ ਸੁਣਿਆ ਤੇ ਪਰਮਗਤੀ ਨੂੰ ਪ੍ਰਾਪਤ ਹੋਏ :

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥
ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥
ਜਲਨਿ ਬੁਝੀ ਸੀਤਲੁ ਹੋਇ ਮਨੂਆ

(ਪੰਨਾ ੧੦੩)

ਕਹਿੰਦੇ ਜਿਹੜੀ ਮਨ ਦੇ ਅੰਦਰ ਜਲਨ ਹੈ, ਜਿਹੜੀ ਟਿਕਦੀ ਨਹੀਂ ਭਾਵ ਉਹ ਤ੍ਰਿਸ਼ਨਾ ਦੀ ਅੱਗ ਵਿਚ ਸੜ ਰਹੀ ਹੈ, ਉਸ ਨੂੰ ਸੀਤਲਤਾ ਪ੍ਰਾਪਤ ਹੋ ਗਈ। ਉਸ ਦੀ ਉਸ ਰਸ ਦੇ ਵਿਚ ਪ੍ਰਵੇਸ਼ਤਾ ਹੋ ਗਈ, ਜਦੋਂ ਉਸ ਨੇ ਮਨ ਕਰਕੇ ਬਾਣੀ ਨੂੰ ਸੁਣਿਆ। ਹੁਣ ਬਾਣੀ ਦੇ ਫੈਸਲੇ ਨੂੰ ਕੌਣ ਚੈਲੰਜ ਕਰ ਸਕਦਾ ਹੈ ? ਔਰ ਜੇ ਅਜੇ ਤੱਕ ਮਨ ਵਿਚ ਸੀਤਲਤਾ ਨਹੀਂ ਆਈ, ਜੇ ਅਜੇ ਤੱਕ ਉਹ ਕ੍ਰੋਧ ਦੀ ਅੱਗ ਵਿਚ ਸੜ ਰਿਹਾ ਹੈ ਤਾਂ ਸਮਝ ਲੈਣਾ ਕਿ ਅਜੇ ਤੱਕ ਇਸ ਨੇ ਬਾਣੀ ਸੁਣੀ ਨਹੀਂ। ਔਰ ਜਿਸ ਦਿਨ ਸੁਣ ਲਈ ਤਾਂ ਗੁਰਦੇਵ ਜੀ ਕਹਿੰਦੇ ਹਨ :

"ਜਲਨਿ ਬੁਝੀ ਸੀਤਲੁ ਹੋਇ ਮਨੂਆ

(ਪੰਨਾ ੧੦੩)

ਮਨ ਸੀਤਲ ਹੋ ਗਿਆ। ਪਰ ਕਦੋਂ ;

ਸਤਿਗੁਰ ਕਾ ਦਰਸਨੁ ਪਾਇ ਜੀਉ"॥ ੧॥

ਦਰਸ਼ਨ ਤਾਂ ਹੁਣ ਅਸੀਂ ਸਾਰੇ ਕਰਦੇ ਹਾਂ, ਲੇਕਿਨ ਆਪਣੇ-ਆਪਣੇ ਮਨਾਂ ਨੂੰ ਵੇਖ ਲਉ ਕਿ ਮਨ ਸੀਤਲ ਹੋਇਆ ਕਿ ਨਹੀਂ। ਕਿਸ ਕਿਸ ਦੇ ਮਨਾਂ ਨੂੰ ਠੰਢਕ ਪਹੁੰਚੀ ਹੈ :

ਸਤਿਗੁਰ ਨੋ ਸਭੁ ਕੋ ਵੇਖਦਾ
ਜੇਤਾ ਜਗਤੁ ਸੰਸਾਰੁ॥

ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ॥ (ਪੰਨਾ ੫੯੪)

ਹੁਣ ਇਹ ਇਹੋ ਜਿਹਾ ਘਰ ਹੈ ਕਿ ਇਥੇ ਮਨ ਦੀਆਂ ਹਾਜ਼ਰੀਆਂ ਲਗਣੀਆਂ ਨੇ, ਤਨ ਦੀਆਂ ਨਹੀਂ। ਜੇ ਕਹੋ ਨਾ ਕਿ ਸਰੀਰ ਕਰਕੇ ਅਸੀਂ ਇਥੇ ਆ ਗਏ ਤੇ ਸਤਿਗੁਰਾਂ ਦੇ ਰਜਿਸਟਰ ਵਿਚ ਸਾਡੀ ਹਾਜ਼ਰੀ ਲੱਗ ਜਾਵੇਗੀ ਤਾਂ ਇਹ ਬਿਲਕੁਲ ਗਲਤ ਹੈ। ਹਾਜ਼ਰੀ ਤਾਂ ਮਨ ਦੀ ਲੱਗਣੀ ਹੈ, ਉਦੋਂ ਜਦੋਂ ਅਸੀਂ ਮਨ ਕਰਕੇ ਸਤਿਗੁਰ ਦੇ ਚਰਨਾਂ ਵਿਚ ਆ ਗਏ, ਜਦੋਂ ਅਸੀਂ ਮਨ ਕਰਕੇ ਸਤਿਗੁਰਾਂ ਦੇ ਦਰਸ਼ਨ ਕੀਤੇ ਤੇ ਮਨ ਕਰਕੇ ਅਸੀਂ ਮੱਥਾ ਟੇਕਿਆ। ਇਹੋ ਘੜੀਆਂ ਸਤਿਗੁਰਾਂ ਦੇ ਰਜਿਸਟਰ ਵਿਚ ਚੜ੍ਹਨੀਆਂ ਨੇ, ਪਰ ਇਹਨਾਂ ਘੜੀਆਂ ਦੀ ਕੀਮਤ ਕਲਗੀਧਰ ਦਸਮੇਸ਼ ਪਿਤਾ ਜੀ ਕ੍ਰਿਪਾ ਕਰਦੇ ਹਨ :

ਏਕ ਚਿਤ ਜਿਹ ਇਕ ਛਿਨ ਧਿਆਇਓ॥
ਕਾਲ ਫਾਸ ਕੇ ਬੀਚ ਨਾ ਆਇਓ॥

ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਕਹਿੰਦੇ ਹਨ, ਜਿਨ੍ਹਾਂ ਨੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰ ਲਿਆ, ਉਹ ਫਿਰ ਕਾਲ ਦੀ ਫਾਂਸੀ ਵਿਚ ਮੁੜ ਕੇ ਫਸ ਨਹੀਂ ਸਕਦਾ। ਔਰ ਆਪਾਂ ਸਾਰਿਆਂ ਨੂੰ ਕਿੰਨਾਂ ਕੁ ਸਮਾਂ ਹੋ ਗਿਆ ਸਿਮਰਨ ਕਰਦਿਆਂ ? ਕਿੰਨੇ ਸਾਲ ਹੋ ਗਏ ਬਾਣੀ ਪੜ੍ਹਦਿਆਂ ? ਕੀ ਅਸੀਂ ਚੌਰਾਸੀ ਦੇ ਗੇੜ ਚੋਂ ਬਚ ਗਏ ਹਾਂ ? ਇਹ ਗੱਲ ਮੰਨ ਕੇ ਮੰਨ ਲਈ ਹੈ ? ਇਸ ਦਾ ਮਤਲਬ ਇਹ ਹੋਇਆ ਕਿ ਅਸੀਂ ਮਨ ਚਿੱਤ ਇਕਾਗਰ ਕਰਕੇ ਸਿਮਰਨ ਕਰਨ ਦੀ ਲੋੜ ਅਜੇ ਤਕ ਮਹਿਸੂਸ ਹੀ ਨਹੀਂ ਕੀਤੀ। ਤਾਂ ਹੀ ਨਹੀਂ ਸਾਨੂੰ ਅਜੇ ਤੱਕ ਪਤਾ ਨਹੀਂ ਲੱਗਾ ਕਿ ਅਸੀਂ ਜੰਮਣ-ਮਰਨ ਦੇ ਗੇੜ ਤੋਂ ਰਹਿਤ ਹੋ ਗਏ ਹਾਂ ਜਾਂ ਨਹੀਂ।

ਭਾਈ ਸਾਹਿਬ ਗੁਰਦਾਸ ਜੀ ਦੇ ਬਚਨ ਸਾਹਮਣੇ ਆਏ ਹਨ ਕਿ ਮਨ ਕਿਵੇਂ ਇਕਾਗਰ ਹੋਵੇ, ਮਨ ਕਿਵੇਂ ਸ਼ਾਂਤ ਹੋਵੇ ? ਇਸ ਦੀ ਉਦਾਹਰਣ ਉਹਨਾਂ ਮੱਛੀ ਦੀ ਦਿੱਤੀ ਹੈ।

ਜਿਸ ਤਰ੍ਹਾਂ ਇਕ ਮੱਛੀ ਹੈ ਨਾ, ਉਹ ਸਾਗਰ ਵਿਚ ਰਹਿੰਦੀ ਹੋਈ ਵੀ, ਸਮੁੰਦਰ ਵਿਚ ਰਹਿੰਦੀ ਹੋਈ ਵੀ ਇਹੋ ਗੱਲ ਕਹਿੰਦੀ ਹੈ ਕਿ ਮੈਂ ਨਹੀਂ ਜਾਣਦੀ ਕਿ ਸਮੁੰਦਰ ਕੀ ਹੈ ਤੇ ਸਾਗਰ ਕੀ ਹੈ ? ਪਰ ਇਸ ਮੱਛੀ ਨੂੰ ਅਹਿਸਾਸ ਕਰਵਾਉਣ ਲਈ ਪਰਮੇਸ਼ਰ ਇਹੋ ਜਿਹੀ ਖੇਡ ਰੱਚ ਦਿੰਦਾ ਹੈ ਕਿ ਜਿਹੜਾ ਮਛੇਰਾ ਹੈ ਉਹ ਜਦੋਂ ਮੱਛੀ ਨੂੰ ਜਾਲ ਵਿਚ ਫਸਾ ਲੈਂਦਾ ਹੈ ਤੇ ਮੱਛੀ ਜਦੋਂ ਸਾਗਰ ਚੋਂ ਅਲੱਗ ਹੋ ਜਾਂਦੀ ਹੈ, ਸਮੁੰਦਰ ਚੋਂ ਅਲੱਗ ਹੋ ਜਾਂਦੀ ਹੈ, ਫਿਰ ਉਸ ਨੂੰ ਪਤਾ ਚੱਲਦਾ ਹੈ ਕਿ ਪਾਣੀ ਚੀਜ਼ ਕੀ ਹੈ ? ਉਦੋਂ ਉਸ ਨੂੰ ਪਤਾ ਚੱਲਦਾ ਹੈ ਕਿ ਸਾਗਰ ਚੀਜ਼ ਕੀ ਹੈ ? ਔਰ ਜਦੋਂ ਉਹ ਤੜਪਨਾ ਸ਼ੁਰੂ ਹੋ ਜਾਂਦੀ ਹੈ ਤੇ ਫਿਰ ਉਸ ਨੂੰ ਪੁਛੀਏ ਨਾ ਕਿ ਤੂੰ ਤੇ ਕਹਿੰਦੀ ਸੀ ਕਿ ਮੈਂ ਪਾਣੀ ਨੂੰ ਜਾਣਦੀ ਨਹੀਂ, ਮੈਨੂੰ ਨਹੀਂ ਪਤਾ ਕਿ ਸਾਗਰ

ਚੀਜ਼ ਕੀ ਹੈ ? ਔਰ ਹੁਣ ਤੈਨੂੰ ਪਾਣੀ ਤੋਂ ਅਲੱਗ ਕਰ ਦਿੱਤਾ ਗਿਆ ਤੇ ਹੁਣ ਤੈਨੂੰ ਇਹ ਗਿਆਨ ਹੋਇਆ ਹੈ ਕਿ ਸਾਗਰ ਚੀਜ਼ ਕੀ ਹੈ ? ਪਰ ਉਸ ਸਾਗਰ ਦਾ ਤੇ ਕੋਈ ਕਿਨਾਰਾ ਹੈ, ਪਰ ਆਹ ਜਿਹੜਾ ਸੰਸਾਰ-ਸਮੁੰਦਰ ਹੈ, ਇਸ ਦਾ ਕੋਈ ਕੰਢਾ ਨਹੀਂ ਹੈ। ਔਰ ਇਹ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਦਾ ਰੂਪ ਹੈ। ਇਸ ਵਿਚ ਜੀਵ-ਰੂਪੀ ਮੱਛੀ ਤੁਰੀ ਫਿਰਦੀ ਹੈ ਤੇ ਉਸ ਮੱਛੀ ਵਾਂਗੂੰ ਇਹ ਜੀਵ-ਰੂਪੀ ਮੱਛੀ ਵੀ ਕਹਿੰਦੀ ਸੁਣੀ ਗਈ ਹੈ ਕਿ ਮੈਂ ਨਹੀਂ ਜਾਣਦੀ ਕਿ "ਪਾਣੀ ਕੀ ਚੀਜ਼ ਹੈ ?" ਇਸੇ ਤਰ੍ਹਾਂ ਜਿਹੜੇ ਇਹ ਗੱਲ ਕਹਿੰਦੇ ਨੇ ਕਿ ਮੈਂ ਨਹੀਂ ਰੱਬ ਨੂੰ ਜਾਣਦਾ। ਰੱਬ ਦੇ ਵਿਚ ਰਹਿੰਦੇ ਹੋਏ ਵੀ ਇਹ ਗੱਲ ਕਹਿੰਦੇ ਨੇ ਕਿ ਮੈਨੂੰ ਨਹੀਂ ਪਤਾ ਕਿ ਰੱਬ ਚੀਜ਼ ਕੀ ਹੈ। ਇਹ ਮਨੁੱਖ ਵੀ ਉਸ ਮੱਛੀ ਦੀ ਤਰ੍ਹਾਂ ਹੀ ਹੈ ਜਿਹੜੀ ਮੱਛੀ ਪਾਣੀ ਵਿਚ ਰਹਿੰਦਿਆਂ ਹੋਇਆਂ ਵੀ ਇਹ ਗੱਲ ਕਹਿੰਦੀ ਹੈ ਕਿ ਮੈਂ ਨਹੀਂ ਜਾਣਦੀ ਕਿ ਪਾਣੀ ਚੀਜ਼ ਕੀ ਹੈ ? ਭੋਗ ਦੇ ਸਲੋਕ ਆਪ ਜੀ ਨੇ ਸਰਵਣ ਕੀਤੇ :

ਗੁਨ ਗੋਬਿੰਦ ਗਾਇਓ ਨਹੀ
ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ
ਜਿਹ ਬਿਧਿ ਜਲ ਕਉ ਮੀਨੁ ॥ ੧ ॥

(ਪੰਨਾ ੧੪੨੬)

ਕਹਿੰਦੇ ਜਿਸ ਤਰ੍ਹਾਂ ਮੱਛੀ ਨੂੰ ਇਸ ਗੱਲ ਦਾ ਗਿਆਨ ਹੋ ਜਾਂਦਾ ਹੈ ਕਿ ਪਾਣੀ ਹੀ ਮੇਰਾ ਜੀਵਨ ਹੈ ਤੇ ਪਾਣੀ ਤੋਂ ਬਿਨਾਂ ਉਹ ਮੌਤ ਨੂੰ ਕਬੂਲ ਲੈਂਦੀ ਹੈ। ਇਸੇ ਲਈ ਇਹ ਇਕ ਚਿੱਤ, ਇਕ ਮਨ, ਇਕ ਰਸ ਹੋਣ ਵਾਸਤੇ ਇਹ ਕਿੰਨੇ ਕੁ ਜਨਮ ਕੋਸ਼ਿਸ਼ ਕਰਦਾ ਹੈ ਮਾਰਗ ਤੇ ਪਹੁੰਚਣ ਵਾਸਤੇ। ਇਹ ਵਿਰਲੇ ਹੀ ਹਨ ਕੋਈ ਸੰਸਾਰ ਵਿਚ। ਕਿਉਂ ਵਿਰਲੇ ਹਨ ? ਇਸ ਗੱਲ ਤੇ ਵੀ ਪ੍ਰਸ਼ਨ ਬਣਦਾ ਹੈ। ਗੁਰੂ ਤੇਗ ਬਹਾਦੁਰ ਸਾਹਿਬ ਜੀ ਦੇ ਬੱਚਨ :

ਸਾਧੋ ਇਹੁ ਜਗੁ ਭਰਮ ਭੁਲਾਨਾ ॥
ਰਾਮ ਨਾਮ ਕਾ ਸਿਮਰਨੁ ਛੋਡਿਆ
ਮਾਇਆ ਹਾਥਿ ਬਿਕਾਨਾ ॥ ੧ ॥ ਰਹਾਉ ॥

(ਪੰਨਾ ੬੮੪)

ਇਸ ਮਨੁੱਖ ਨੇ ਰਾਮ-ਨਾਮ ਦਾ ਸਿਮਰਨ ਛੱਡ ਦਿੱਤਾ। ਕਿਉਂ ? ਕਿਉਂਕਿ ਇਹ ਮਾਇਆ ਦੇ ਹੱਥੋਂ ਖਰੀਦਿਆ ਗਿਆ। ਅਸੀਂ ਵਿਚਾਰ ਤਾਂ ਇਹ ਕਰਨੀ ਹੈ ਕਿ ਉਹ ਕਿਹੜੇ ਵਿਰਲੇ ਮਨੁੱਖ ਹਨ ਤੇ ਉਹਨਾਂ ਦੇ ਜੀਵਨ ਦੀਆਂ ਨਿਸ਼ਾਨੀਆਂ ਕੀ ਹਨ ?

"ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥

ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ੧॥

(ਪੰਨਾ ੩੭੮)

ਲੱਖਾਂ-ਹਜ਼ਾਰਾਂ ਦੇ ਹਿਸਾਬ ਨਾਲ ਇਹ ਸ਼ਬਦ ਪੜ੍ਹਿਆ ਜਾਂਦਾ ਹੈ, ਪਰ ਇਸ ਬਾਣੀ ਦੇ ਪੜ੍ਹਨ ਨਾਲ ਕੋਈ ਬੈਰਾਗੀ, ਉਪਰਾਮੀ, ਤਿਆਗੀ ਕੋਈ ਵਿਰਲਾ ਹੀ ਬਣੇਗਾ ਕਈ ਇਹੋ ਜਿਹੇ ਮਹਾਂਪੁਰਸ਼ਾਂ ਦਾ ਜੀਵਨ ਪੜ੍ਹਨ ਨੂੰ ਮਿਲਿਆ ਹੈ, ਉਹ ਕਹਿੰਦੇ ਹਨ ਕਿ ਮੈਂ ਜਦੋਂ ਦੀ ਇਹ ਤੁਕ ਪੜ੍ਹੀ ਹੈ ਨਾ :

ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲ ਸਾਧਸੰਗਤਿ ਭਜੁ ਕੇਵਲ ਨਾਮ॥੧॥

(ਪੰਨਾ ੩੭੮)

ਕਹਿੰਦੇ ਉਸ ਦਿਨ ਸਭ ਕੁਝ ਛੱਡ ਦਿੱਤਾ ਤੇ ਅਰਦਾਸ ਕੀਤੀ ਕਿ ਵਾਹਿਗੁਰੂ ਜਿਸ ਕੰਮ ਵਾਸਤੇ ਤੂੰ ਸਾਨੂੰ ਭੇਜਿਆ ਹੈ, ਸਾਡੇ ਕੋਲੋਂ ਉਹੀ ਕੰਮ ਕਰਵਾ, ਦੂਜਾ ਹੋਰ ਕੋਈ ਕੰਮ ਨਾ ਕਰਵਾ। ਪਰ ਹੈ ਉਲਟ। ਹਰ ਕੋਈ ਕਹਿੰਦਾ ਹੈ ਕਿ ਮੈਨੂੰ ਇਹ ਅਵੱਸਥਾ ਪ੍ਰਾਪਤ ਹੋ ਜਾਵੇ। ਮੈਂ ਟੇਢੀਆਂ-ਮੇਢੀਆਂ ਜੂਨਾਂ ਵਿਚ ਨਾ ਪਵਾਂ ਤੇ ਮੈਨੂੰ ਸੱਚਖੰਡ ਦੀ, ਬੈਕੁੰਠ ਦੀ ਪ੍ਰਾਪਤੀ ਹੋ ਜਾਵੇ। ਪਰ ਇਹ ਪ੍ਰਾਪਤੀ ਹੋਵੇਗੀ ਕਿਵੇਂ ? ਇਹ ਪ੍ਰਾਪਤੀ ਤਾਂ ਉਦੋਂ ਹੀ ਹੋਵੇਗੀ ਨਾ, ਜਦੋਂ ਅਸੀਂ ਗੁਰੂ ਦਾ ਹੁਕਮ ਮੰਨਾਂਗੇ। ਔਰ ਗੁਰੂ ਸਾਨੂੰ ਕਹਿੰਦਾ ਹੈ :

ਅਵਰਿ ਕਾਜ ਤੇਰੈ ਕਿਤੈ ਨ ਕਾਮ॥

ਤੇ ਅਸੀਂ ਗੁਰੂ ਨੂੰ ਕਹਿੰਦੇ ਹਾਂ ਕਿ ਗੁਰੂ ਜੀ, ਇਹ ਕੰਮ ਕਿਤੇ ਵੀ ਕੰਮ ਨਹੀਂ ਆ ਸਕਦਾ। ਬਲਕਿ ਜਿਹੜੇ ਕੰਮ ਮੈਂ ਕਰਦਾ ਹਾਂ, ਉਹੀ ਕੰਮ ਹਰ ਜਗ੍ਹਾ ਕੰਮ ਆ ਸਕਦੇ ਨੇ। ਕਿਉਂਕਿ ਉਸ ਕੰਮ ਦੇ ਨਾਲ ਮਾਇਆ ਪ੍ਰਾਪਤ ਹੁੰਦੀ ਹੈ ਤੇ ਜਿਨ੍ਹਾਂ ਵਾਸਤੇ ਇਹ ਕੰਮ ਕਰਦਾ ਹਾਂ, ਉਹ ਵੀ ਖੁਸ਼ ਹੁੰਦੇ ਨੇ। ਪਰ ਸਾਹਿਬ ਕਹਿੰਦੇ ਨੇ ਇਹ ਖੁਸ਼ੀਆਂ ਇਕ ਦਿਨ ਇਹੋ ਜਿਹੇ ਗ਼ਮਾਂ ਵਿਚ ਤਬਦੀਲ ਹੋ ਜਾਣੀਆਂ ਹਨ ਕਿ ਜਿਸ ਨੇ ਫਿਰ ਸੁਖ ਦੇ ਰੂਪ ਵਿਚ ਬਦਲਣਾ ਹੀ ਨਹੀਂ। ਸਮਝਣ ਦੀ ਕੋਸ਼ਿਸ਼ ਕਰੋ ਕਿ ਜਿਹੜਾ ਕੰਮ ਕਰਨ ਵਾਸਤੇ ਗੁਰਦੇਵ ਨੇ ਸਾਨੂੰ ਭੇਜਿਆ ਹੈ, ਅਸੀਂ ਉਹੀ ਕਰੀਏ। ਇਹ ਕਰਨ ਨਾਲ ਹੀ ਸਾਨੂੰ ਸੱਚਖੰਡ ਦੀ ਪ੍ਰਾਪਤੀ ਹੋ ਸਕਦੀ ਹੈ। ਲੇਕਿਨ ਇਕ ਮਨੁੱਖ ਨੂੰ ਸਮਝਾਉਣ ਵਾਸਤੇ ਅਕਾਲ ਪੁਰਖ ਨੇ ਸਾਨੂੰ ਜਾਨਵਰਾਂ ਦੀਆਂ ਉਦਾਹਰਣਾਂ ਦਿੱਤੀਆਂ ਹਨ। ਕਿਉਂ ? ਕਿਉਂਕਿ ਜਿਹੜੇ ਜਾਨਵਰ ਹਨ ਉਹ ਆਪਣੀਆਂ ਆਦਤਾਂ ਨਹੀਂ ਬਦਲਦੇ ਹਨ। ਇਥੋਂ ਤਕ ਕਿ ਉਹ ਆਪਣੀ ਖੁਰਾਕ ਵੀ ਨਹੀਂ ਬਦਲਦੇ ਹਨ ਤੇ ਮਨੁੱਖ ਵਿਚ ਇਹ ਗੱਲਾਂ ਸੁਭਾਵਿਕ ਹੀ ਹਨ। ਉਸਦੀ ਖੁਰਾਕ ਕਿ ਆਦਤਾਂ ਵੀ ਇਕੋ ਜਿਹੀਆਂ ਨਹੀਂ ਰਹਿੰਦੀਆਂ ਹਨ।

ਪਹਿਲਾ ਬਚਨ ਕਿ ਉਹ ਵਿਰਲੇ ਹਨ ਸੰਸਾਰ ਦੇ ਵਿਚ ਜਿਹੜੇ ਪਤੰਗੇ ਦੀ ਤਰ੍ਹਾਂ ਦੀਵੇ ਦੀ ਲਾਈਟ ਤੇ ਆਪਣੇ ਆਪ ਨੂੰ ਕੁਰਬਾਨ ਕਰ ਜਾਂਦੇ ਨੇ। ਜਿਹੜਾ ਪਤੰਗਾ ਉਸ ਨੂੰ ਤੁਸੀਂ ਭਾਵੇਂ ਲੱਖ ਯਤਨ ਕਰੋ ਕਿ ਪਤੰਗਾ ਸਾਹਿਬ, ਤੇਰੇ ਵੱਡੇ ਵਡੇਰੇ ਜਿੰਨੇ ਵੀ ਸਨ, ਉਹ ਦੀਵੇ ਨੂੰ ਭੇਟ ਹੋ ਗਏ ਸਨ। ਇਸ ਲਈ ਰੱਬ ਦਾ ਵਾਸਤਾ ਤੂੰ ਦੀਵੇ ਦੀ ਲਾਈਟ ਵੱਲ ਨੂੰ ਨਾ ਜਾ। ਪਰ ਪਤੰਗਾ ਕਿਸੇ ਦੀ ਗੱਲ ਨਹੀਂ ਮੰਨਦਾ। ਔਰ ਅਗਰ ਗੁਰੂ ਦੇ ਸਿੱਖ ਨੂੰ ਤੁਸੀਂ ਇਹ ਗੱਲ ਕਹੋ ਕਿ ਤੂੰ ਗੁਰੂ ਘਰ ਨਾ ਜਾ, ਤੂੰ ਗੁਰੂ ਘਰ ਜਾਂਦਾ ਕਾਹਦੇ ਵਾਸਤੇ ਹੈਂ ? ਐਵੇਂ ਭਗਤ ਬਣਿਆ ਫਿਰਦਾ ਹੈਂ। ਉਸ ਵਕਤ ਹੀ ਇਹ ਗੱਲਾਂ ਸੁਣ ਕੇ ਉਹ ਆਪਣੇ ਆਪ ਨੂੰ ਬਦਲ ਲਵੇਗਾ। ਭਾਈ ਸਾਹਿਬ ਜੀ ਕਹਿੰਦੇ ਕੋਈ ਵਿਰਲੇ ਹੀ ਹਨ ਜਿਹੜੇ ਪਤੰਗੇ ਦੀ ਤਰ੍ਹਾਂ ਲੱਖ ਗੱਲਾਂ ਸੁਣ ਕੇ ਵੀ ਆਪਣੇ ਆਪ ਨੂੰ ਨਹੀਂ ਬਦਲਣਗੇ।

ਤੇ ਵਿਰਲੇ ਸੈਂਸਾਰ ਵਿਚਿ
ਸਬਦ ਸੁਰਤਿ ਹੋਇ ਮਿਰਗ ਮਰੰਦੇ।

(ਭਾਈ ਗੁਰਦਾਸ ਜੀ, ਵਾਰ ੨੮/੧੭)

ਮਿਰਗ ਨੂੰ ਇਕ ਬੀਮਾਰੀ ਹੈ ਕਿ ਜਦੋਂ ਵੀ ਉਸ ਦੇ ਕੰਨਾਂ ਵਿੱਚ ਕੰਡੇਹੇੜੇ ਦੀ ਆਵਾਜ਼ ਪਏ ਨਾ, ਉਹ ਫਿਰ ਕਿਤੇ ਹੋਰ ਵੀਂ ਧਿਆਨ ਨਹੀਂ ਕਰਦਾ। ਨਾ ਹੀ ਉਸ ਨੂੰ ਖਾਣ-ਪੀਣ ਦਾ ਧਿਆਨ ਰਹਿੰਦਾ ਹੈ। ਬੱਸ ਜਿਸ ਪਾਸਿਓਂ ਦੀ ਆਵਾਜ਼ ਆ ਰਹੀ ਹੁੰਦੀ ਹੈ, ਉਸੇ ਹੀ ਪਾਸੇ ਤੇਜ਼ ਰਫਤਾਰ ਨਾਲ ਦੌੜਦਾ ਚਲਾ ਜਾਂਦਾ ਹੈ ਤੇ ਅੱਗੇ ਸ਼ਿਕਾਰੀ ਕੰਡੇਹੇੜੇ ਦਾ ਨਾਗ ਕੱਢ ਰਿਹਾ ਹੁੰਦਾ ਹੈ ਤੇ ਉਹ ਮਿਰਗ ਜ਼ਿੰਦਗੀ ਭਰ ਵਾਸਤੇ ਉਸ ਦੇ ਕਾਬੂ ਹੋ ਜਾਂਦਾ ਹੈ। ਕਿਉਂਕਿ ਉਹ ਆਦਤ ਤੋਂ ਮਜਬੂਰ ਹੈ। ਕੀ ਉਸ ਨੂੰ ਨਹੀਂ ਪਤਾ ਕਿ ਕਿੰਨੇ ਮਿਰਗ ਉਸ ਕੰਡੇਹੇੜੇ ਦੀ ਆਵਾਜ਼ ਕਾਰਨ ਉਸ ਸ਼ਿਕਾਰੀ ਦੇ ਕੋਲ ਆਪਣੇ ਆਪ ਨੂੰ ਜ਼ਿੰਦਗੀ ਭਰ ਵਾਸਤੇ ਕਾਬੂ ਕਰਵਾ ਲੈਂਦੇ ਹਨ ? ਪਰ ਜਿਹੜਾ ਸ਼ਬਦ ਦਾ ਰੱਸ ਹੈ ਉਸ ਦੀ ਆਵਾਜ਼ ਸੁਣ ਕੇ ਵੀ ਮਨੁੱਖ ਆਪਣੇ ਆਪ ਨੂੰ ਤਿਆਗਦਾ ਨਹੀਂ।

ਤੇ ਵਿਰਲੇ ਸੈਂਸਾਰ ਵਿਚਿ
ਚਰਣ ਕਵਲ ਹੋਇ ਭਵਰ ਵਸੰਦੇ।

ਕਹਿੰਦੇ ਉਹ ਵਿਰਲੇ ਹਨ ਸੰਸਾਰ ਦੇ ਵਿਚ ਜਿਹੜੇ ਕਮਲ ਵਾਂਗੂੰ ਪਾਣੀ ਦੇ ਵਿਚ ਰਹਿੰਦੇ ਹੋਏ ਵੀ ਨਿਰਲੇਪ ਹਨ। ਜੇ ਕੋਈ ਕਹੇ ਨਾ ਕਿ ਸੰਸਾਰ ਵਿਚ ਰਹਿੰਦਿਆਂ ਹੋਇਆਂ, ਪਰਿਵਾਰ ਵਿਚ ਰਹਿੰਦਿਆਂ ਹੋਇਆਂ ਕਿਸ ਤਰ੍ਹਾਂ ਬਿਰਤੀ ਜੁੜ ਸਕਦੀ ਹੈ ਤਾਂ ਭਾਈ ਸਾਹਿਬ ਜੀ ਕਹਿੰਦੇ ਇਸ ਦੇ ਬਾਰੇ ਕਮਲ ਫੁੱਲ ਨੂੰ ਪੁਛੋ। ਕਿਉਂਕਿ ਪਾਣੀ ਦੇ ਵਿੱਚ ਰਹਿੰਦਿਆਂ ਹੋਇਆਂ ਵੀ ਉਹ ਨਿਰਲੇਪ ਰਹਿੰਦਾ ਹੈ। ਔਰ ਭੰਵਰੇ ਨੂੰ ਪੁੱਛੋ ਕਿ ਉਹ ਸੁਗੰਧੀ ਤੇ ਇੰਨਾ ਆਸ਼ਿਕ ਹੋ ਜਾਂਦਾ ਹੈ ਕਿ ਉਹ ਕਮਲ ਦੇ ਫੁੱਲ ਤੇ ਜਾ ਕੇ ਬੈਠ ਜਾਂਦਾ ਹੈ ਤੇ

ਆਪਣਾ ਆਪ ਭੁੱਲ ਬੈਠਦਾ ਹੈ। ਫਿਰ ਸੂਰਜ ਛਿਪ ਜਾਂਦਾ ਹੈ ਤੇ ਫੁੱਲ ਬੰਦ ਹੋ ਜਾਂਦਾ ਹੈ ਔਰ ਭੰਵਰੇ ਦਾ ਵਿਚੇ ਹੀ ਭੋਗ ਪੈ ਜਾਂਦਾ ਹੈ। ਇਹ ਆਸ਼ਕੀ ਹੈ ਨਾ, ਕਿਉਂਕਿ ਉਹ ਆਪਣੀ ਆਦਤ ਤੋਂ ਮਜਬੂਰ ਹੈ।

ਬ੍ਰਹਮ ਗਿਆਨੀ ਸਦਾ ਨਿਰਲੇਪ॥
ਜੈਸੇ ਜਲ ਮਹਿ ਕਮਲ ਅਲੇਪ॥

(ਪੰਨਾ ੨੭੨)

ਕਹਿੰਦੇ ਉਹ ਬ੍ਰਹਮ ਗਿਆਨੀ ਜਿਥੇ ਵੀ ਹੋਵੇ, ਸਦਾ ਨਿਰਲੇਪ ਹੀ ਰਹਿੰਦਾ ਹੈ। ਜਿਸ ਤਰ੍ਹਾਂ ਕਮਲ ਪਾਣੀ ਤੋਂ ਨਿਰਲੇਪ ਰਹਿੰਦਾ ਹੈ, ਉਸੇ ਤਰ੍ਹਾਂ ਬ੍ਰਹਮ-ਗਿਆਨੀ ਵੀ ਵਿਸ਼ੇ-ਵਿਕਾਰਾਂ ਤੋਂ ਚੌਵੀ ਘੰਟੇ ਅੱਠੇ ਪਹਿਰ ਨਿਰਲੇਪ ਹੀ ਰਹਿੰਦਾ ਹੈ। ਉਸ ਨੂੰ ਕਹਿ ਦੇਵੋ ਕਿ ਇਹ ਬ੍ਰਹਮ ਗਿਆਨੀ ਹੈ।

ਤੇ ਵਿਰਲੇ ਸੈਂਸਾਰ ਵਿਚਿ
ਗੁਰੁ ਸਿਖ ਗੁਰੁ ਸਿਖ ਸੇਵ ਕਰੰਦੇ।

(ਭਾਈ ਗੁਰਦਾਸ ਜੀ, ਵਾਰ ੨੮/੧੭)

ਕਹਿੰਦੇ ਵਿਰਲੇ ਹਨ ਉਹ ਸੰਸਾਰ ਦੇ ਵਿਚ ਜਿਹੜੇ ਗੁਰੂ ਨੂੰ ਹਾਜ਼ਿਰ-ਨਾਜ਼ਿਰ ਸਮਝ ਕੇ ਤਨ-ਮਨ ਨਾਲ ਸੇਵਾ ਕਰਦੇ ਹਨ। ਸਾਡੇ ਵਾਂਗੂੰ ਨਹੀਂ ਕਿ ਗੁਰੂ ਨੂੰ ਖਰੀਦ ਲੈਂਦੇ ਹਨ। ਮੈਂ ਇੰਨੇ ਪੈਸੇ ਗੋਲਕ ਵਿਚ ਪਾਉਂਦਾ ਹਾਂ, ਇਸ ਲਈ ਮੈਨੂੰ ਕਮੇਟੀ ਦਾ ਪ੍ਰਧਾਨ ਬਣਾਉ। ਇਹ ਗੁਰੂ ਨੂੰ ਖਰੀਦਣਾ ਚਾਹੁੰਦੇ ਹਨ। ਲੇਕਿਨ ਜਿਹੜਾ ਗੁਰੂ ਕਾ ਸਿੱਖ ਹੈ, ਉਹ ਗੁਰੂ ਨੂੰ ਖਰੀਦਦਾ ਨਹੀਂ, ਬਲਕਿ ਉਸ ਦਾ ਹੀ ਸੇਵਕ ਬਣ ਜਾਂਦਾ ਹੈ।

ਇਸੇ ਲਈ ਜਿਨ੍ਹਾਂ ਗੁਰਮੁਖਾਂ ਨੇ ਆਪਣਾ ਆਪ ਕੁਰਬਾਨ ਕਰ ਦਿੱਤਾ, ਉਸ ਨੂੰ ਸਾਰੀ ਸ੍ਰਿਸ਼ਟੀ ਦਾ ਰਾਜ ਹਾਸਿਲ ਹੋਵੇਗਾ। ਇਸ ਲਈ ਗੁਰੂ ਦੇ ਹੁਕਮ ਵਿਚ ਰਹੋ ਤੇ ਗੁਰੂ ਦੇ ਹੀ ਹੁਕਮ ਨੂੰ ਮੰਨੋ।

ਦੁਨੀਆਂ ਵਿਚ ਸਭ ਤੋਂ ਪਹਿਲਾਂ ਪਰਮੇਸ਼ਰ ਨੇ ਹੁਕਮ ਮੰਨਣ ਨੂੰ ਕਿਹਾ ਹੈ। ਔਰ ਜਦੋਂ ਗੁਰੂ ਦਾ ਹੁਕਮ ਮੰਨ ਲਿਆ ਤਾਂ ਪਰਮੇਸ਼ਰ ਕਹੇਗਾ ਕਿ ਤੁਸੀਂ ਅੰਮ੍ਰਿਤ ਵੇਲੇ ਨਾ ਉਠੋ। ਤੁਸੀਂ ਸਿੱਖੀ ਦਾ ਬਾਣਾ ਅਖਤਿਆਰ ਨਾ ਕਰੋ। ਪਰਮੇਸ਼ਰ ਕਹੇਗਾ ਕਿ ਤੂੰ ਚੌਰਾਸੀ ਨਾ ਕੱਟ, ਤੂੰ ਸਿਮਰਨ ਨਾ ਕਰ। ਬਲਕਿ ਪਰਮੇਸ਼ਰ ਤਾਂ ਇਹ ਗੱਲ ਕਹੇਗਾ ਕਿ :

"ਉਦਮੁ ਕਰੇਦਿਆ ਜੀਉ ਤੂੰ
ਕਮਾਵਦਿਆ ਸੁਖ ਭੁੰਚੁ॥
ਧਿਆਇਦਿਆ ਤੂੰ ਪ੍ਰਭੂ ਮਿਲੁ
ਨਾਨਕ ਉਤਰੀ ਚਿੰਤ॥ ੧॥ (ਪੰਨਾ ੫੨੨)

ਕਹਿੰਦੇ ਤੂੰ ਪਰਮੇਸ਼ਰ ਨੂੰ ਧਿਆਏਂਗਾ ਤਾਂ ਤੈਨੂੰ ਨਾਮ ਦੀ ਪ੍ਰਾਪਤੀ ਹੋ ਜਾਵੇਗੀ।

ਭੈ ਵਿਚਿ ਜੰਮਨਿ ਭੈ ਰਹਨਿ
ਭੈ ਵਿਚਿ ਮਰਿ ਗੁਰ ਸਿਖ ਜੀਵੰਦੇ।

(ਭਾਈ ਗੁਰਦਾਸ ਜੀ, ਵਾਰ ੨੮/੧੭)

ਫਿਰ ਉਹ ਗੁਰੂ ਕੇ ਸਿੱਖ ਮਰ ਕੇ ਵੀ ਜੀਉਂਦੇ ਹਨ। ਉਹਨਾਂ ਦਾ ਅਸਲ ਜੀਵਨ ਮੌਤ ਤੋਂ ਬਾਅਦ ਹੀ ਸ਼ੁਰੂ ਹੁੰਦਾ ਹੈ। ਇਸੇ ਲਈ ਭਗਤ ਕਬੀਰ ਜੀ ਨੇ ਇਹ ਕਹਿ ਦਿੱਤਾ ਕਿ :

ਪਹਿਲਾ ਮਰਣੁ ਕਬੂਲਿ
ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ
ਤਉ ਆਉ ਹਮਾਰੈ ਪਾਸਿ॥

(ਪੰਨਾ ੧੧੦੨)

ਉਹ ਪੂਰੇ ਗੁਰੂ ਦੀ ਪ੍ਰਾਪਤੀ ਮੌਤ ਤੋਂ ਬਾਅਦ ਹੀ ਹਾਸਿਲ ਹੋਣੀ ਹੈ। ਕਿਉਂਕਿ ਜੋ ਜ਼ਿੰਦਗੀ ਦੇ ਵਿਚ ਕਰਮ ਕੀਤਾ ਹੈ, ਉਸ ਦਾ ਅਖੀਰਲੇ ਸਮੇਂ ਤੇ ਹੀ (Result) ਪ੍ਰਾਪਤ ਹੋਣਾ ਹੈ। ਕਿਉਂਕਿ ਅਗਰ ਉਸ ਨੂੰ ਇਹ ਗਿਆਨ ਹੈ ਕਿ ਮੈਂ ਸਾਰੀ ਜ਼ਿੰਦਗੀ ਪਰਮੇਸ਼ਰ ਦੇ ਭੈਅ ਵਿਚ ਰਿਹਾ ਹਾਂ, ਮੈਂ ਸਾਰੀ ਜ਼ਿੰਦਗੀ ਪਰਮੇਸ਼ਰ ਦਾ ਹੁਕਮ ਮੰਨਿਆ ਹੈ। ਪਰਮੇਸ਼ਰ ਦੀ ਆਗਿਆ ਤੋਂ ਬਿਨਾਂ ਮੈਂ ਕੋਈ ਕਦਮ ਨਹੀਂ ਪੁੱਟਿਆ ਹੈ। ਲੇਕਿਨ ਜਿੰਨਾ ਚਿਰ ਇਹ ਸਰੀਰ ਹੈ, ਇਸ ਦਾ ਕੋਈ ਪਤਾ ਨਹੀਂ ਕਿ ਇਸ ਨੇ ਕਿਸ ਵੇਲੇ ਥਿੜਕ ਜਾਣਾ ਹੈ। ਔਰ ਜਦੋਂ ਸਰੀਰ ਖਤਮ ਹੋ ਜਾਣਾ ਹੈ, ਉਸ ਨੇ ਇਹ ਕਾਇਆਂ ਦਾ ਚੋਲਾ ਛੱਡ ਦਿੱਤਾ, ਫਿਰ ਇਹ ਸਾਰੇ ਡਰ ਖਤਮ ਹੋ ਜਾਣੇ ਨੇ। ਇਸਦਾ ਸਦਾ ਲਈ ਗੁਰੂ ਕੇ ਚਰਨਾਂ ਵਿਚ ਨਿਵਾਸ ਹੋ ਜਾਵੇਗਾ। ਲੇਕਿਨ ਸੰਸਾਰ ਤੱਟ ਤੇ ਇਹ ਦੇਖਿਆ ਗਿਆ ਹੈ ਕਿ ਕੋਈ ਵੀ ਚੀਜ਼ ਅਧੂਰੀ ਚੰਗੀ ਲੱਗਦੀ ਹੈ ? ਨਹੀਂ, ਕੋਈ ਵੀ ਚੀਜ਼ ਅਧੂਰੀ ਚੰਗੀ ਨਹੀਂ ਲੱਗਦੀ, ਲੇਕਿਨ ਇਸ ਨੂੰ ਪੂਰਾ ਕਰਦਿਆਂ ਕਰਦਿਆਂ ਮਨੁੱਖ ਆਪ ਅਧੂਰਾ ਰਹਿ ਗਿਆ। ਉਹ ਆਪਣੇ ਹੀ ਕੰਮਾਂ ਵਿਚ ਰੁੱਝਿਆ ਰਿਹਾ। ਲੇਕਿਨ ਜਦੋਂ ਦੁਖਾਂ ਦੀਆਂ ਘੜੀਆਂ ਮਨੁੱਖ ਦੀਆਂ ਜ਼ਿੰਦਗੀਆਂ ਵਿਚ ਆਉਂਦੀਆਂ ਹਨ ਉਦੋਂ ਹੀ ਉਸ ਨੂੰ ਪਰਮੇਸ਼ਰ ਦੀ ਯਾਦ ਆਉਂਦੀ ਹੈ। ਕਿਉਂਕਿ ਸੁੱਖ ਦੀਆਂ ਘੜੀਆਂ ਤਾਂ ਜਲਦੀ ਗੁਜ਼ਰ ਜਾਂਦੀਆਂ ਹਨ ਤੇ ਦੁਖ ਦੀਆਂ ਘੜੀਆਂ ਇਕ ਛਿਨ ਵੀ ਨਹੀਂ ਗੁਜ਼ਰਦੀਆਂ। ਔਰ ਰੱਬ ਨਾ ਕਰੇ ਕਿ ਇਹੋ ਜਿਹਾ ਸਮਾਂ ਕਿਸੇ ਤੇ ਆਏ ਕਿਉਂਕਿ ਜਿਨ੍ਹਾਂ ਤੇ ਇਹ ਸਮਾਂ ਆਇਆ ਹੈ, ਉਹ ਖੁਦ ਇਹ ਗੱਲ ਕਹਿੰਦੇ ਸੁਣੇ ਗਏ ਹਨ ਕਿ ਦੁਖਾਂ ਦੀ ਰਾਤ ਇੱਡੀ ਵੱਡੀ ਹੋ ਜਾਂਦੀ ਹੈ ਕਿ ਸਵੇਰਾ ਹੋਣ ਨੂੰ ਨਹੀਂ ਆਉਂਦਾ ਹੈ। ਹੁਣ ਜਿਹੜੀ ਸੁਖਾਂ ਦੀ ਜ਼ਿੰਦਗੀ ਹੈ, ਇਸ ਦਾ ਪਤਾ ਵੀ ਨਹੀਂ ਲੱਗਣਾ ਤੇ ਜਦੋਂ ਦੁਖਾਂ ਦਾ

ਸਮਾਂ ਆਰੰਭ ਹੋਣਾ ਹੈ, ਇਸ ਦਾ ਇਕ ਇਕ ਮਿੰਟ ਵੀ ਕਈ ਜੁਗਾਂ ਸਮਾਨ ਲਗਣਾ ਹੈ। ਫਿਰ ਚੋਰਾਸੀ ਲੱਖ ਜੂਨਾਂ ਵਿਚੋਂ ਕਦੋਂ ਦੁਖ ਖਤਮ ਕਰੋਗੇ ?

ਹੁਣ ਇਹ ਚਾਰ ਦਿਨ ਦੀ ਜ਼ਿੰਦਗੀ ਪਰਮੇਸ਼ਰ ਨੇ ਤੁਹਾਨੂੰ ਦੇ ਦਿੱਤੀ ਤੇ ਅਗਰ ਇਹਨਾਂ ਸੁਖਾਂ ਵਿਚ ਲੁਭਾਇਮਾਨ ਹੋਣ ਕਰਕੇ ਦੁਖਾਂ ਤੋਂ ਛੁਟਕਾਰਾ ਨਾ ਮਿਲਿਆ ਤਾਂ ਸੁਖਾਂ ਦੀ ਜ਼ਿੰਦਗੀ ਕਿਸ ਵੇਲੇ ਬਤੀਤ ਹੋ ਜਾਣੀ, ਪਤਾ ਨਹੀਂ ਲੱਗਣਾ। ਪਤਾ ਤਾਂ ਉਦੋਂ ਲੱਗਣਾ ਹੈ ਜਦੋਂ ਦੁਖਾਂ ਦੀਆਂ ਘੜੀਆਂ ਸ਼ੁਰੂ ਹੋਣੀਆਂ ਨੇ :

ਕਬੀਰ ਕਸਉਟੀ ਰਾਮ ਕੀ
ਝੂਠਾ ਟਿਕੈ ਨ ਕੋਇ॥

(ਪੰਨਾ ੧੩੬੬)

ਪੂਰੀ ਕਸੌਟੀ ਤੇ ਪੂਰਨ ਮਨੁੱਖ ਜਾਂ ਪੂਰਨ ਗੁਰੂ ਹੀ ਹੋ ਸਕਦਾ ਹੈ। ਔਰ ਉਹ ਪੂਰਨ ਗੁਰੂ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਸਨ, ਜਿਹੜੇ ਧਰਮ ਦੀ ਖਾਤਿਰ ਪੂਰੀ ਕਸੌਟੀ ਤੇ ਉਤਰੇ ਸਨ। ਉਹਨਾਂ ਨੇ ਆਪਣੇ ਪੰਥ ਨੂੰ ਬਚਾਉਣ ਲਈ ਆਪਣਾ ਸਾਰਾ ਪਰਿਵਾਰ ਕੁਰਬਾਨ ਕਰਵਾ ਦਿੱਤਾ ਸੀ। ਆਪਣੀਆਂ ਸਾਰੀਆਂ ਸਿੱਖ ਫੌਜਾਂ ਨੂੰ ਮੌਤ ਦੇ ਘਾਟ ਉਤਰਵਾ ਕੇ ਸ਼ਹਾਦਤ ਦਾ ਜਾਮ ਪਿਆਇਆ ਸੀ। ਔਰ ਸਿੱਖ ਧਰਮ ਲਈ ਜਿੱਤ ਪ੍ਰਾਪਤ ਕੀਤੀ ਸੀ। ਸੋ ਤੁਸੀਂ ਸਾਰੇ ਹੀ ਇਹ ਕੋਸ਼ਿਸ਼ ਕਰੋ ਕਿ ਤੁਸੀਂ ਵੀ ਗੁਰੂ ਗੋਬਿੰਦ ਸਿੰਘ ਵਾਂਗੂੰ ਆਪਣੇ ਆਪ ਨੂੰ ਸਿੱਖ ਧਰਮ ਵਾਸਤੇ ਕੁਰਬਾਨ ਕਰ ਸਕੋ। ਔਰ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰ ਸਕੋ। ਕਿਉਂਕਿ ਖੁਸ਼ੀਆਂ ਤਾਂ ਸਾਨੂੰ ਗੁਰੂ ਤੋਂ ਹੀ ਪ੍ਰਾਪਤ ਹੋਣੀਆਂ ਹਨ। ਲੇਕਿਨ ਜੇਕਰ ਅਸੀਂ ਵੀ ਮੱਛੀ ਵਾਂਗੂੰ ਇਹੋ ਸੋਚਦੇ ਰਹਾਂਗੇ ਕਿ ਪਾਣੀ ਚੀਜ਼ ਕੀ ਹੈ। ਜਦ ਕਿ ਪਾਣੀ ਹੀ ਉਸ ਵਾਸਤੇ ਸਭ ਕੁਝ ਹੈ। ਪਰ ਇਹ ਉਸ ਨੂੰ ਉਦੋਂ ਗਿਆਨ ਹੁੰਦਾ ਹੈ ਜਦੋਂ ਉਹ ਪਾਣੀ ਤੋਂ ਵਿਛੜਦੀ ਹੈ। ਇਸ ਲਈ ਮਨੁੱਖ ਵਾਸਤੇ ਗੁਰੂ ਹੀ ਸਭ ਕੁਝ ਹੈ। ਉਸ ਤੋਂ ਹੀ ਉਸ ਨੂੰ ਸਭ ਖੁਸ਼ੀਆਂ ਪ੍ਰਾਪਤ ਹੋਣੀਆਂ ਹਨ। ਸੋ ਉਦਮ ਕਰਕੇ ਗੁਰੂ ਘਰ ਜਾਉ ਤੇ ਗੁਰੂ ਦੇ ਦੱਸੇ ਹੋਏ ਮਾਰਗ ਤੇ ਹੀ ਚੱਲੋ। ਕਿਤੇ ਇਹ ਨਾ ਹੋਵੇ ਕਿ ਮੱਛੀ ਵਾਂਗੂੰ ਤੁਹਾਨੂੰ ਵੀ ਆਖਿਰ ਤੇ ਪਤਾ ਚੱਲੇ ਕਿ ਗੁਰੂ ਕੀ ਚੀਜ਼ ਹੈ ? ਲੇਕਿਨ ਆਖਿਰ ਸਮੇਂ ਤਾਂ ਇਹ ਗਲਤੀ ਸੁਧਾਰਨ ਦਾ ਮੌਕਾ ਵੀ ਨਹੀਂ ਮਿਲਦਾ।



# ਸਤਿਸੰਗਤ, ਸੰਗਤ ਤੇ ਕੁਸੰਗਤ ਵਿਚ ਕੀ ਫਰਕ ?

ਜੇਤਾ ਜੀਉ ਪਿੰਡੁ ਸਭੁ ਤੇਰਾ
ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥
ਦਾਸਨਿ ਦਾਸੁ ਕਹੈ ਜਨੁ ਨਾਨਕੁ
ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥

(ਪੰਨਾ ੭੩੪)

ਜਿਉ ਬੋਲਾਵਹਿ ਤਿਉ ਬੋਲਹ ਸੁਆਮੀ,
ਕੁਦਰਤਿ ਕਵਨ ਹਮਾਰੀ ॥
ਸਾਧਸੰਗ ਨਾਨਕ ਜਸੁ ਗਾਇਓ,
ਜੋ ਪ੍ਰਭ ਕੀ ਅਤਿ ਪਿਆਰੀ ॥

(ਪੰਨਾ ੫੦੮)

ਗੁਰੂ ਕੀ ਪਰਮ ਸਤਿਕਾਰ-ਯੋਗ, ਸਤਿਗੁਰਾਂ ਦੀ ਸਾਜੀ ਅਤੇ ਨਿਵਾਜੀ ਸਾਧ-ਸੰਗਤ ਜੀਓ ! ਤੁਸੀਂ ਧੰਨਤਾ ਦੇ ਯੋਗ ਹੋ ਜੋ ਕਿ ਦੁਨਿਆਵੀ ਕੰਮਾਂ ਤੋਂ ਇਲਾਵਾ ਵੀ ਆਪਣਾ ਸਮਾਂ ਗੁਰੂ ਘਰ ਵਿਚ ਲਗਾਉਂਦੇ ਹੋ।

"ਸੰਝੈ ਸੋਦਰੁ ਗਾਵਣਾ,
ਮਨ ਮੇਲੀ ਕਰਿ ਮੇਲਿ ਮਲੰਦੇ।
ਰਾਤੀ ਕੀਰਤਿ ਸੋਹਿਲਾ,
ਕਰਿ ਆਰਤੀ ਪਰਸਾਦੁ ਵੰਡੰਦੇ।"

(ਭਾਈ ਗੁਰਦਾਸ ਜੀ)

"ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ" ਜਿਨ੍ਹਾਂ ਨੇ ਕਲਯੁਗੀ ਜੀਵਾਂ ਤੇ ਤਰਸ ਕਰਕੇ ਇਹ ਨਾਮ-ਬਾਣੀ ਦੇ ਜਹਾਜ਼ ਦੀ ਰਚਨਾ ਕੀਤੀ ਤੇ ਕਿਹਾ ਜਿਹੜੇ ਵੀ ਇਸ ਨਾਮ-ਬਾਣੀ ਦੇ ਜਹਾਜ਼ ਤੇ ਚੜ੍ਹ ਕੇ ਆਪਣੇ ਜੀਵਨ ਦਾ ਬੇੜਾ ਇਸ ਭਵ-ਸਾਗਰ ਤੋਂ ਪਾਰ ਕਰ

ਸਕਦੇ ਹਨ, ਉਹ ਕਰ ਲੈਣ। ਔਰ ਨਾਲ ਹੀ ਇਹ ਹਿਦਾਇਤ ਸਾਹਿਬਾਂ ਨੇ ਕਰਨੀ ਕੀਤੀ ਹੈ :

੧. ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥

(ਪੰਨਾ ੧੪੮)

੨. ਸੁਣਿਆ ਮੰਨਿਆ ਮਨਿ ਕੀਤਾ ਭਾਉ॥
ਅੰਤਰਗਤਿ ਤੀਰਥਿ ਮਲਿ ਨਾਉ॥

(ਜਪੁਜੀ ਸਾਹਿਬ)

ਬਾਣੀ ਬਿਰਲਉ ਬੀਚਾਰਸੀ
ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾ ਪੁਰਖ ਕੀ
ਨਿਜ ਘਰਿ ਵਾਸਾ ਹੋਇ॥

(ਪੰਨਾ ੯੩੫)

ਸਾਹਿਬ ਸਤਿਗੁਰ ਪਾਤਸ਼ਾਹ ਜੀ ਦੇ ਬਚਨ ਅਸੀਂ ਰੋਜ਼ ਸਰਵਨ ਕਰਦੇ ਹਾਂ ਪਰ ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਅਸੀਂ ਇਕ ਕੰਨੋਂ ਸੁਣ ਕੇ ਦੂਜੇ ਕੰਨੋਂ ਕੱਢੀ ਜਾ ਰਹੇ ਹਾਂ। ਕੋਈ ਵਿਰਲੇ ਹੀ ਹਨ ਜਿਨ੍ਹਾਂ ਦੇ ਪ੍ਰਤੀ ਗੁਰਦੇਵ ਜੀ ਦਾ ਬਚਨ ਹੈ :

ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥ ੨੪॥

(ਪੰਨਾ ੧੪੨੭)

ਹੈਨਿ ਵਿਰਲੇ ਨਾਹੀ ਘਣੇ
ਫੈਲ ਫਕੜੁ ਸੰਸਾਰੁ॥

(ਪੰਨਾ ੧੪੧੧)

ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥

(ਪੰਨਾ ੫੧੭)

'ਰਹਰਾਸਿ ਸਾਹਿਬ' ਜੀ ਦੇ ਅੰਦਰ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਬਚਨ :

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ੧॥

ਜੇਕਰ ਇਸ ਗੱਲ ਤੇ ਸ਼ੰਕਾ ਕੀਤੀ ਜਾਵੇ ਕਿ ਇਹ ਕਿਵੇਂ ਹੋ ਸਕਦਾ ਹੈ ? ਅਸੀਂ

ਬਾਣੀ ਪੜ੍ਹਦੇ ਹਾਂ, ਲੇਕਿਨ ਇਸ ਤੇ ਅਸਰ ਕਿਉਂ ਨਹੀਂ ਕਰਦੇ ? ਗੁਰਦੇਵ ਜੀ ਕਹਿੰਦੇ ਹਨ ਕਿ ਕੇਵਲ ਤੇ ਕੇਵਲ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਤੋਂ ਬਗੈਰ ਮਨੁੱਖ ਜੋ ਵੀ ਕੰਮ ਕਰ ਰਿਹਾ ਹੈ, ਉਹ ਨਿਸਫਲ ਹੈ।

ਹੁਣ ਸਾਹਿਬ ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰਦੇ ਹਨ ਕਿ :

ਅਵਰਿ ਕਾਜ ਤੇਰੈ ਕਿਤੈ ਨ ਕਾਮ॥

ਸਤਿਗੁਰ ਪਾਤਸ਼ਾਹ ਜੀ ! ਜੋ ਵੀ ਮੈਂ ਕੰਮ ਕਰਦਾ ਹਾਂ, ਜੇਕਰ ਇਹ ਕੰਮ ਕਿਤੇ ਵੀ ਵਰਤੋਂ ਵਿਚ ਨਹੀਂ ਆਉਣੇ ਤਾਂ ਕ੍ਰਿਪਾ ਕਰਕੇ ਤੁਸੀਂ ਮੈਨੂੰ ਦੱਸਣਾ ਕਰੋ ਕਿ ਕਿਹੜਾ ਕੰਮ ਵਰਤੋਂ ਵਿਚ ਆਉਣਾ ਹੈ ? ਮੈਂ ਉਹੋ ਕੰਮ ਕਰਨਾ ਸ਼ੁਰੂ ਕਰਾਂ। ਜਵਾਬ ਵਿਚ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਕ੍ਰਿਪਾ ਕਰਦੇ ਹਨ :

ਮਿਲ ਸਾਧਸੰਗਤਿ ਭਜੁ ਕੇਵਲ ਨਾਮ॥

ਇਸ ਤੋਂ ਭਾਵ ਹੈ ਕਿ ਸਤਿਸੰਗਤ ਦੇ ਵਿਚ ਆ ਕੇ ਕੇਵਲ ਤੇ ਕੇਵਲ ਨਾਮ ਸਿਮਰਨਾ ਕਰ। ਭਾਵੇਂ ਦੂਜਿਆਂ ਧਰਮਾਂ ਨੇ ਸਤਿਸੰਗਤ ਨੂੰ ਕਾਫੀ ਸਲਾਹਿਆ। ਸਮਾਜਿਕ ਤੌਰ ਤੇ ਇਸ ਨੂੰ ਕਾਫੀ ਵਿਚਾਰਿਆ ਵੀ। ਲੇਕਿਨ ਜੋ ਸਿੱਖ ਧਰਮ ਨੇ ਸੇਧ ਦਿੱਤੀ ਹੈ :

ਮਿਲਿ ਸਤਸੰਗਤਿ ਖੋਜੁ ਦਸਾਈ
ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥

(ਪੰਨਾ ੯੪)

ਇਸ ਤੋਂ ਭਾਵ ਹੈ ਕਿ ਸੰਗਤ ਦੇ ਵਿਚ ਅਕਾਲ ਪੁਰਖ ਵਾਹਿਗੁਰੂ ਜੀ ਦਾ ਵਾਸਾ ਹੋਇਆ ਕਰਦਾ ਹੈ। ਹੁਣ ਸਾਨੂੰ ਵੀ ਸਤਿਸੰਗਤ ਕਰਦਿਆਂ ਕਾਫੀ ਸਮਾਂ ਹੋ ਗਿਆ ਹੈ। ਕੀ ਸਾਨੂੰ ਕਦੇ ਵੀ ਇਹ ਪ੍ਰਤੀਤ ਹੋਇਆ ਹੈ ਕਿ ਅਸੀਂ ਅਕਾਲ-ਪੁਰਖ ਵਾਹਿਗੁਰੂ ਜੀ ਦੇ ਬਹੁਤ ਹੀ ਨਜ਼ਦੀਕ ਬੈਠੇ ਹਾਂ ? ਜਾਂ ਅਸੀਂ ਉਸ ਇਕੱਠ ਦੇ ਵਿਚ ਬੈਠੇ ਹਾਂ, ਜਿਸ ਇਕੱਠ ਦੇ ਵਿਚ ਸਰਗੁਣ ਸਰੂਪ ਦੇ ਵਿਚ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਜੀ ਦੀ ਜੋ ਹੋਂਦ ਹੈ, ਉਹ ਕਾਇਮ ਹੈ। ਗੁਰੂ ਘਰ ਦੇ ਮਹਾਨ ਫਿਲਾਸਫਰ "ਭਾਈ ਗੁਰਦਾਸ ਜੀ" ਦੇ ਬਚਨ ਹਨ :

ਨਿਜ ਘਰ ਮੇਰੋ ਸਾਧ ਸੰਗਤਿ, ਨਾਰਦ ਮੁਨਿ,
ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ॥

ਕਹਿੰਦੇ ਜਿਹੜਾ ਮੇਰਾ ਨਿੱਜ-ਘਰ ਹੈ, ਉਹ ਸਾਧ-ਸੰਗਤ ਹੈ। ਔਰ ਜਿਹੜਾ ਮੇਰਾ ਦਰਸ਼ਨ ਰੂਪ ਹੈ, ਉਹ ਵੀ ਸਤਿਸੰਗਤ ਹੀ ਹੈ।

ਸਾਧ ਸੰਗ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ,
ਸਾਧ ਸੰਗ ਮੇਰੋ ਸੁਤੁ ਸ੍ਰੇਸਟ ਅਨੂਪ ਹੈ॥

ਇਸ ਤੋਂ ਭਾਵ ਹੈ ਕਿ ਸਤਿਸੰਗਤ ਹੀ ਮੇਰਾ 'ਮਾਤਾ' ਅਤੇ 'ਪਿਤਾ' ਹੈ। ਸਤਿਸੰਗਤ ਹੀ ਮੇਰੇ ਮਹਾਨ ਸਪੁੱਤ੍ਰ ਹਨ।

ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,
ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ॥
ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,
ਸਾਧ ਸੰਗ ਸੋਭਾ ਅਤਿ ਉਪਮਾ ਅਉ ਉਪ ਹੈ॥

(ਭਾਈ ਗੁਰਦਾਸ ਜੀ, ਕਬਿੱਤ ੩੦੩)

ਗੁਰਮੁਖ-ਪਿਆਰਿਓ ! ਇਕ ਹੋਇਆ ਕਰਦੀ ਹੈ ਸਾਧ-ਸੰਗ ਤੇ ਇਕ ਹੋਇਆ ਕਰਦੀ ਹੈ ਸਤਿਸੰਗਤ। ਇਸ ਦੇ ਨਾਲ ਹੀ ਇਕ ਹੈ 'ਸੰਗਤ' ਤੇ ਇਕ ਹੈ 'ਕੁਸੰਗਤ'।

ਭਗਤ ਕਬੀਰ ਜੀ ਦਾ ਬਚਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਅੰਦਰ ਆਉਂਦਾ ਹੈ :

ਕਬੀਰ ਮਨੁ ਪੰਖੀ ਭਇਓ
ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ
ਸੋ ਤੈਸੋ ਫਲੁ ਖਾਇ॥ ੮੬॥

(ਪੰਨਾ ੧੩੬੯)

ਭਗਤ ਕਬੀਰ ਜੀ ਕਹਿੰਦੇ ਹਨ ਕਿ ਇਹ ਮਨ ਇਕ ਪੰਛੀ ਦੀ ਤਰ੍ਹਾਂ ਹੈ।

ਐ ਮਨਾ ! ਜਿਸ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਤੂੰ ਗੁਰੂ ਮੰਨਦਾ ਹੈਂ, ਜਿਸ ਗ੍ਰੰਥ ਸਾਹਿਬ ਮਹਾਰਾਜ ਦਾ ਤੂੰ ਸਿੱਖ ਹੈਂ ਤੇ ਜਿਹੜਾ ਧਰਮ ਤੂੰ ਅਪਣਾਇਆ ਹੋਇਆ ਹੈ, ਉਸ ਗੁਰੂ ਦਾ ਤੇਰੇ ਪ੍ਰਤੀ ਇਹ ਬਚਨ ਹੈ :

ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥

(ਰਹਰਾਸਿ ਸਾਹਿਬ)

ਲੇਕਿਨ ਸੰਸਾਰ ਤੱਟ ਤੇ ਇਹ ਦੇਖਿਆ ਗਿਆ ਹੈ ਕਿ ਇਸ ਦਾ ਜੋ ਅਸਰ ਹੈ, ਇਸ ਨੂੰ ਇਸ ਦੇ ਉਲਟ ਹੀ ਸਮਝਿਆ ਜਾਂਦਾ ਹੈ। ਔਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪ ਕ੍ਰਿਪਾ ਕਰਦੇ ਹਨ ਕਿ :

ਅਵਰਿ ਕਾਜ ਤੇਰੈ ਕਿਤੈ ਨ ਕਾਮ॥

ਪਰ ਮੇਰੀ ਸਿਆਣਪ, ਮੇਰੇ ਹਿਸਾਬ ਦੇ ਨਾਲ ਜਿਨ੍ਹਾਂ ਕੰਮਾਂ ਨੂੰ ਆਪ ਜੀ ਨੇ ਕਿਹਾ

ਹੈ ਕਿ ਇਹ ਕਿਤੇ ਵੀ ਕੰਮ ਨਹੀਂ ਆਉਣੇ, ਉਹੀ ਕੰਮ ਆਉਣੇ ਹਨ। ਔਰ ਜਿਸ ਕੰਮ ਕਰਨ ਵਾਸਤੇ ਆਪ ਜੀ ਨੇ ਇਹ ਮਨੁੱਖਾ ਸਰੀਰ ਤੇ ਇਹ ਪ੍ਰੇਰਨਾ ਦਿੱਤੀ ਹੈ :

ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥

(ਅੰਗ ੭੨੪)

ਲੇਕਿਨ ਇਹ ਕੰਮ ਮੈਨੂੰ ਐਵੇਂ ਹੀ ਲੱਗ ਰਹੇ ਹਨ। ਇਹ ਕੰਮ ਮੈਨੂੰ ਨਿਸਫਲ ਲੱਗ ਰਹੇ ਹਨ। ਸੋ ਇਸੇ ਕਰਕੇ ਇਸ ਕੰਮ ਨੂੰ ਕਰਨ ਲਈ ਬਹੁਤ ਹੀ ਘੱਟ ਲੋਕਾਂ ਦੀ ਗਿਣਤੀ ਦੇਖਣ ਨੂੰ ਮਿਲਦੀ ਹੈ। ਪੁੱਛਣ ਤੇ ਉਹਨਾਂ ਕੋਲੋਂ ਇਹ ਜਵਾਬ ਮਿਲਦਾ ਹੈ ਕਿ ਸਮਾਂ ਹੀ ਨਹੀਂ। ਜੇਕਰ ਇਹੋ ਜਵਾਬ ਹੈ ਕਿ ਸਮਾਂ ਹੀ ਨਹੀਂ ਤਾਂ ਜਿਸ ਗੁਰੂ ਸਾਹਿਬ ਨੂੰ ਮੱਥਾ ਟੇਕਦੇ ਹੋ, ਜਿਸ ਗੁਰੂ ਨੂੰ ਆਪਣਾ ਇਸ਼ਟ ਸਮਝਦੇ ਹੋ ਤੇ ਜਿਸ ਗੁਰੂ ਦੇ ਆਪਾਂ ਸਿੱਖ ਕਹਿਲਾਉਂਦੇ ਹਾਂ, ਜੇਕਰ ਅਸੀਂ ਉਸੇ ਗੁਰੂ ਦਾ ਹੁਕਮ ਨਹੀਂ ਮੰਨਿਆ ਤਾਂ ਜਿਹੜਾ ਸਿੱਖ ਅਤੇ ਗੁਰੂ ਦਾ ਰਿਸ਼ਤਾ ਹੈ, ਉਹ ਬਰਕਰਾਰ ਨਹੀਂ ਰਹਿ ਸਕਦਾ। ਇਹ ਰਿਸ਼ਤਾ ਬਰਕਰਾਰ ਤਾਂ ਹੀ ਰਹਿ ਸਕਦਾ ਹੈ, ਜੇਕਰ ਅਸੀਂ ਗੁਰੂ ਦੇ ਬਚਨਾਂ ਨੂੰ ਮੰਨੀਏ। ਸਿੱਖ ਦੇ ਤਿੰਨ ਸੰਸਕਾਰ ਇਸ ਜੀਵਨ ਵਾਸਤੇ ਬਣਦੇ ਹਨ।

ਸਭ ਤੋਂ ਪਹਿਲਾ ਸੰਸਕਾਰ ਸਿੱਖ ਵਾਸਤੇ ਇਹ ਹੈ ਕਿ ਜਿਸ ਰਸਤੇ ਤੇ ਮਾਤਾ-ਪਿਤਾ ਆਪ ਚਲਦੇ ਹੋਣ, ਜਿਨ੍ਹਾਂ ਗੁਣਾਂ ਤੇ ਅਵਗੁਣਾਂ ਦੇ ਧਾਰਨੀ ਇਸ ਦੇ ਮਾਤਾ-ਪਿਤਾ ਹੋਣ ਤਾਂ ਸੁਭਾਵਿਕ ਹੀ ਇਸ ਦਾ ਅਸਰ ਬੱਚੇ ਤੇ ਵੀ ਪੈਂਦਾ ਹੈ। ਕਈ ਵਾਰੀ ਇਹ ਦੇਖਿਆ ਗਿਆ ਹੈ ਕਿ ਦਸ ਵੀਹ ਇਕੱਠ ਦੇ ਵਿਚ ਨੌਜਵਾਨ ਜਿੰਨੇ ਵੀ ਹਨ, ਉਹਨਾਂ ਦਾ ਵੱਖ-ਵੱਖ ਹੀ ਸੁਭਾਅ ਹੋਵੇਗਾ ਤੇ ਉਸ ਦਾ ਸਿੱਟਾ ਇਹੋ ਨਿਕਲਦਾ ਹੈ ਕਿ ਜੇ ਕੋਈ ਗੁਰੂ ਦਾ ਪ੍ਰੇਮੀ ਹੋਵੇ, ਜੇ ਕਿਸੇ ਦੇ ਅੰਦਰ ਸਿੱਖੀ ਦੀ ਸਪਿਰਟ ਹੋਵੇ, ਜੇ ਕੋਈ ਸੱਚ ਦੀ ਗੱਲ ਕਰਦਾ ਹੋਵੇ ਤੇ ਜੇ ਕੋਈ ਗੁਰੂ ਦਾ ਧਾਰਨੀ ਹੋਵੇ ਤੇ ਇਹ ਦੇਖਿਆ ਗਿਆ ਹੈ ਕਿ ਉਸ ਦੇ ਮਾਤਾ ਤੇ ਪਿਤਾ 'ਸਿੱਖੀ' ਦੇ ਵਿਚ ਪ੍ਰਤੱਖ ਹਨ। ਕੁਰਹਿਤਾਂ ਤੋਂ ਬਚੇ ਹੋਏ ਹਨ ਤੇ ਰਹਿਤਾਂ ਦੇ ਧਾਰਨੀ ਹਨ। ਸਭ ਤੋਂ ਪਹਿਲਾਂ ਸਿਖਿਆ ਇਸ ਜੀਵ ਨੂੰ ਮਾਤਾ ਅਤੇ ਪਿਤਾ ਤੋਂ ਮਿਲਦੀ ਹੈ।

ਅਗਰ ਅਸੀਂ ਕਿਸੇ ਵੀ ਸੰਤ ਜਾਂ ਮਹਾਂਪੁਰਸ਼ ਦਾ ਜੀਵਨ ਪੜ੍ਹੀਏ ਤਾਂ ਉਹਨਾਂ ਦੇ ਜੀਵਨ ਤੋਂ ਇਹੀ ਸਿੱਖਿਆ ਮਿਲਦੀ ਹੈ ਕਿ ਉਹ ਸੁਭਾਵਿਕ ਹੀ ਸਿੱਖੀ ਦੇ ਧਾਰਨੀ ਹੋਣਗੇ। ਕਿਉਂਕਿ ਜਿਸ ਮਾਤਾ ਦੀ ਕੁੱਖੋਂ ਉਹਨਾਂ ਜਨਮ ਲਿਆ ਹੈ ਤੇ ਉਹਨਾਂ ਨੂੰ ਇਹੋ ਸਿਖਿਆ ਮਿਲੀ ਹੈ ਕਿ ਨਿਤਨੇਮ ਵਿਚ ਪੰਜੀ-ਪੰਜੀ ਜਪੁਜੀ ਸਾਹਿਬ ਦੇ ਪਾਠ ਕਰਨੇ, ਚੰਗੇ ਰਸਤਿਆਂ ਤੇ ਚੱਲਣਾ, ਕੁਝ ਵੀ ਹੋ ਜਾਏ ਨਿਤਨੇਮ ਕਰਨਾ ਨਹੀਂ ਛੱਡਣਾ ਤਾਂ ਉਹ ਸੰਤ ਸੁਭਾਵਿਕ ਹੀ ਸਿੱਖੀ ਦੇ ਧਾਰਨੀ ਹੋਣਗੇ। ਔਰ ਇਸ ਤੋਂ ਉਪਰੰਤ ਇਹਨਾਂ ਮਹਾਂਪੁਰਸ਼ਾਂ ਨੂੰ ਬਚਪਨ ਵਿਚ ਹੀ ਇਨ੍ਹਾਂ ਸਾਧੂ ਤੇ ਸੰਤਾਂ ਦੀ ਸੰਗਤ ਪ੍ਰਾਪਤ ਹੋ ਗਈ। ਔਰ ਸੰਗਤ ਵੀ

ਸਾਡੇ ਵਾਂਗੂੰ ਪ੍ਰਾਪਤ ਨਹੀਂ ਹੋਈ ਕਿ ਹਰ ਰੋਜ਼ ਗੁਰੂ ਸਾਹਿਬਾਂ ਦਾ ਇਤਿਹਾਸ ਸਰਵਣ ਕਰਨਾ, ਹਰ ਰੋਜ਼ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਦਰਸ਼ਨ ਕਰਨੇ ਤੇ ਹਰ ਰੋਜ਼ ਇਹ ਬਚਨ ਇਨ੍ਹਾਂ ਕੰਨਾਂ ਦੇ ਨਾਲ ਸਰਵਣ ਕਰਨੇ ਤੇ ਰਸਨਾ ਨਾਲ ਪੜ੍ਹਨੇ:

"ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥"

ਉਹਨਾਂ ਨੇ ਇਹ ਬਚਨ ਵੀ ਪੜ੍ਹ ਕੇ ਵਿਚਾਰੇ। ਕਿਉਂਕਿ 'ਭਗਤੀ' ਵੀ ਬਗੈਰ ਗੁਣਾਂ ਤੋਂ ਪ੍ਰਾਪਤ ਨਹੀਂ ਹੁੰਦੀ। ਸਾਹਿਬਾਂ ਦਾ ਵੀ ਬਚਨ ਹੈ :

"ਵਿਣੁ ਗੁਣ ਕੀਤੇ ਭਗਤਿ ਨ ਹੋਇ॥"

(ਜਪੁਜੀ ਸਾਹਿਬ)

ਭਗਤੀ ਦੇ ਵੀ ਗੁਣ ਹਨ। ਸੋ ਜਿੰਨਾ ਚਿਰ ਅਸੀਂ ਗੁਣਾਂ ਦੇ ਧਾਰਨੀ ਨਹੀਂ ਨਾ ਹੁੰਦੇ, ਓਨਾ ਚਿਰ ਸਾਡੀ ਜੋ ਬੰਦਗੀ ਹੈ, ਉਹ ਅਕਾਲ-ਪੁਰਖ ਵਾਹਿਗੁਰੂ ਦੇ ਚਰਨਾਂ ਵਿਚ ਨਹੀਂ ਲੱਗ ਸਕਦੀਆਂ।

ਦਾਸ ਨੇ ਅਰਜ਼ ਕੀਤੀ ਸੀ ਕਿ ਇਕ ਹੋਇਆ ਕਰਦੀ ਹੈ ਸਾਧਸੰਗਤ ਤੇ ਇਕ ਸਤਿਸੰਗਤ। ਔਰ ਇਕ ਹੋਇਆ ਕਰਦੀ ਹੈ ਸੰਗਤ ਤੇ ਇਕ ਹੈ ਕੁਸੰਗਤ।

"ਕੁਸੰਗਤ" ਉਹ ਹੈ ਜਿਹੜੇ ਨਿੰਦਕ ਲੋਕਾਂ ਦੀ ਸੰਗਤ ਕਰਦੇ ਹਨ। ਜਿਹੜੇ 420, ਧੋਖੇਬਾਜ਼ਾਂ ਦੀ ਸੰਗਤ ਕਰਦੇ ਹਨ। ਔਰ ਜਿਹੜੇ ਵਿਸ਼ੈ-ਵਿਕਾਰਾਂ ਵਿਚ ਦਿਨੇ-ਰਾਤ ਲੁਭਾਇਮਾਨ ਹਨ, ਮਨਮੁਖ ਹਨ, ਉਹਨਾਂ ਦੀ ਜੋ ਸੰਗਤ ਹੈ ਉਸ ਨੂੰ ਕੁਸੰਗਤ ਕਿਹਾ ਗਿਆ ਹੈ। ਔਰ ਜਿਹੜੇ ਉਹਨਾਂ ਦੀ ਸੰਗਤ ਕਰਦੇ ਹਨ, ਆਪਣੇ ਮਨ ਰੂਪੀ ਪੰਖੀ ਨੂੰ ਬੜੇ ਖੁਸ਼ ਕਰਕੇ ਬਿਠਾਲਦੇ ਹਨ। ਕਹਿੰਦੇ ਹਨ ਕਿ ਉਹ ਅੱਧਗਤੀ ਨੂੰ ਪ੍ਰਾਪਤ ਹੋਣਗੇ ਤੇ ਉਹਨਾਂ ਨੂੰ ਨਰਕਾਂ ਵਿਚ ਧਕੇਲਿਆ ਜਾਵੇਗਾ। ਔਰ ਟੇਢੀਆਂ-ਮੇਢੀਆਂ ਜੂਨਾਂ ਵਿਚ ਵੀ ਉਹਨਾਂ ਨੂੰ ਚੱਕਰ ਕੱਟਣੇ ਪੈਣਗੇ। ਕਿਉਂਕਿ ਉਹਨਾਂ ਨੇ ਆਪਣੇ ਅਸਲ ਪ੍ਰਯੋਜਨ ਨੂੰ ਪਹਿਚਾਣਿਆ ਨਹੀਂ। ਭਾਵ ਕਿ ਆਪਣੇ ਇਸ ਮਾਨਸ ਜਨਮ ਨੂੰ ਪਹਿਚਾਣਿਆ ਨਹੀਂ ਕਿ ਅਕਾਲ-ਪੁਰਖ ਵਾਹਿਗੁਰੂ ਜੀ ਨੇ ਚੌਰਾਸੀ ਲੱਖ ਜੂਨਾਂ ਦੀ ਸਰਦਾਰੀ ਮੈਨੂੰ ਦਿੱਤੀ ਹੈ। ਲੇਕਿਨ ਇਸ ਸਰਦਾਰੀ ਨੂੰ ਮੈਂ ਬਰਕਰਾਰ ਨਹੀਂ ਰੱਖ ਸਕਿਆ।

"ਅਵਰ ਜੋਨਿ ਤੇਰੀ ਪਨਿਹਾਰੀ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"

(ਪੰਨਾ ੩੭੪)

ਦੂਸਰੇ ਨੰਬਰ ਤੇ 'ਕੁਸੰਗਤ' ਜੋ ਆਮ ਮਨੁੱਖਾਂ ਦੀ ਹੋਇਆ ਕਰਦੀ ਹੈ, ਉਹ ਸਮਾਜਿਕ ਗੱਲਾਂ ਕਹਿ ਲਵੋ। ਜਿਸ ਵਿਚ ਨਾ ਪੁੰਨ ਹੋਇਆ ਕਰਦਾ ਹੈ ਤੇ ਨਾ ਹੀ ਪਾਪ

ਹੋਇਆ ਕਰਦਾ ਹੈ।

ਤੀਜੇ ਨੰਬਰ ਤੇ ਹੈ "ਸਤਿਸੰਗਤ" ਤੇ "ਸੰਗਤ"। ਇਸ ਬਾਰੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਬਚਨ ਹਨ ਕਿ :

"ਸਤਸੰਗਤਿ ਕੈਸੀ ਜਾਣੀਐ॥
ਜਿਥੈ ਏਕੋ ਨਾਮੁ ਵਖਾਣੀਐ॥
ਏਕੋ ਨਾਮੁ ਹੁਕਮੁ ਹੈ
ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥"

(ਪੰਨਾ ੭੨)

ਇਸ ਤੋਂ ਭਾਵ ਹੈ ਕਿ ਅਸੀ ਬਾਣੀ ਨੂੰ ਬੂਝਣ ਵਾਸਤੇ ਸਤਿਸੰਗਤ ਵਿਚ ਆਉਂਦੇ ਹਾਂ। ਔਰ ਬਾਣੀ ਨੂੰ ਬੂਝਣ ਵਾਸਤੇ ਹੀ ਸਤਿਸੰਗਤ ਵਿਚ ਆ ਕਰਕੇ ਬੈਠਦੇ ਹਾਂ। ਇਸ ਲਈ ਜਿਹੜੇ ਤਾਂ ਮਨ ਕਰਕੇ ਬੈਠਦੇ ਹਨ ਤੇ ਜਿਨ੍ਹਾਂ ਨੇ ਆਪਣਾ ਪੂਰਾ ਧਿਆਨ ਸੁਣਨ ਵਿਚ ਲਗਾਇਆ ਹੋਇਆ ਹੈ, ਫਿਰ ਉਹ ਕੁਝ ਨਾ ਕੁਝ ਜ਼ਰੂਰ ਗੁਰੂ ਘਰ ਵਿਚੋਂ ਪ੍ਰਾਪਤ ਕਰ ਜਾਂਦੇ ਹਨ। ਲੇਕਿਨ ਜਿਨ੍ਹਾਂ ਦਾ ਮਨ ਵਿਸ਼ੈ-ਵਿਕਾਰਾਂ ਤੇ ਸੰਕਲਪਾਂ ਵਿਚ ਅਜੇ ਵੀ ਉਡਾਰੀਆਂ ਮਾਰ ਰਿਹਾ ਹੈ, ਉਸ ਵਾਸਤੇ ਫਿਰ ਸਰੀਰ ਦਾ ਸੁਣਨਾ ਜ਼ਰੂਰੀ ਨਹੀਂ। ਅਸੀਂ ਤਾਂ ਉਸਦੇ ਅੰਦਰਲੇ ਨੂੰ ਸੁਣਾਉਣਾ ਹੈ। ਜਿਸ ਦੇ ਪ੍ਰਤੀ ਧੰਨ 'ਗੁਰੂ ਅਮਰਦਾਸ ਮਹਾਰਾਜ" ਜੀ ਦੇ ਬਚਨ ਹਨ :

"ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥

(ਅਨੰਦੁ ਸਾਹਿਬ)

ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥

(ਜਪੁਜੀ ਸਾਹਿਬ)

ਸੰਜਮ ਸਹਜ ਸਿਆਣਪਾ ਪਿਆਰੇ
ਇਕ ਨ ਚਲੀ ਨਾਲਿ॥
ਜੋ ਬੇਮੁਖ ਗੋਬਿੰਦ ਤੇ ਪਿਆਰੇ
ਤਿਨ ਕੁਲਿ ਲਾਗੈ ਗਾਲਿ॥'

(ਪੰਨਾ ੬੪੧)

ਇਸ ਤੋਂ ਭਾਵ ਹੈ ਕਿ ਜਿਹੜੇ ਆਪਣੇ ਗੁਰੂ ਤੋਂ ਬੇਮੁਖ ਹਨ, ਉਹਨਾਂ ਦੀ ਕੁਲ ਨੂੰ ਗਾਲ੍ਹ ਹੈ। ਕਿਉਂਕਿ ਆਪ ਤਾਂ ਉਹਨਾਂ ਨੇ ਡੁੱਬਣਾ ਹੀ ਹੈ, ਤੇ ਆਉਣ ਵਾਲੀ ਜਨਰੇਸ਼ਨ ਜਿਹੜੀ ਕਿ ਉਹਨਾਂ ਦੇ ਦੱਸੇ ਹੋਏ ਮਾਰਗ ਤੇ ਹੀ ਚਲੇਗੀ, ਉਹਨਾਂ ਨੂੰ ਵੀ ਡੁੱਬਣਾ ਹੀ

ਪਵੇਗਾ। ਜਿਸ ਮਨ ਚੰਚਲ ਨੂੰ ਟਿਕਾਉਣ ਵਾਸਤੇ ਅਸੀਂ ਗੁਰੂ ਕੇ ਚਰਨ ਪਰਸਦੇ ਹਾਂ, ਗੁਰੂ ਕੀ ਬਾਣੀ ਸੁਣਦੇ ਹਾਂ ਤੇ ਬਾਣੀ ਕੀ ਕਥਾ ਕਹਾਣੀਆਂ ਵਿਚਾਰਦੇ ਤੇ ਸਰਵਣ ਕਰਦੇ ਹਾਂ। ਉਹ ਮਨ ਤਾਂ ਹੀ ਸੁਣੇਗਾ ਜੇਕਰ ਅਸੀਂ ਉਸ ਨੂੰ ਇਥੇ ਬਿਠਾਲ ਕੇ ਰੱਖਾਂਗੇ। ਲੇਕਿਨ ਜੇਕਰ ਇਹ ਮਨ ਬਾਹਰ ਹੀ ਉਡਾਰੀਆਂ ਮਾਰਦਾ ਫਿਰੇਗਾ ਤਾਂ ਸੁਣਨਾ ਇਸ ਸਰੀਰ ਨੇ ਤਾਂ ਨਹੀਂ। ਕਿਉਂਕਿ ਸੁਣਨਾ ਤਾਂ ਮਨ ਨੇ ਹੈ। ਔਰ ਉਸ ਨੂੰ ਸੁਣਾਇਆਂ ਹੀ ਕੁਝ ਅਸਰ ਹੋ ਸਕਦਾ ਹੈ, ਉਂਝ ਨਹੀਂ। ਕਹਿਣ ਤੋਂ ਭਾਵ ਸਤਿਸੰਗਤ ਬਾਰੇ ਸਤਿਨਾਮ ਹੈ ਸੱਚ ਦਾ। 'ਸੰਗਤ' ਉਹ ਹੈ ਜਿਹੜੀ ਸੱਚ ਦਾ ਮਿਲਾਪ ਕਰਵਾ ਦੇਵੇ। ਔਰ ਜਿਸ ਵਿਚ ਕੇਵਲ ਤੇ ਕੇਵਲ ਸੱਚ ਦੀ ਹੀ ਵਿਚਾਰ ਹੋਵੇ। ਇਸ ਬਾਰੇ ਗੁਰਦੇਵ ਜੀ ਨੇ ਬਚਨ ਕਹੇ ਹਨ:

"ਸਭ ਤੇ ਊਤਮ ਹਰਿ ਕੀ ਕਥਾ॥
ਨਾਮੁ ਸੁਨਤ ਦਰਦ ਦੁਖ ਲਥਾ॥

(ਸੁਖਮਨੀ ਸਾਹਿਬ)

ਸੁਣਿ ਹਰਿ ਕਥਾ ਉਤਾਰੀ ਮੈਲੁ॥
ਮਹਾ ਪੁਨੀਤ ਭਏ ਸੁਖ ਸੈਲੁ॥

(ਪੰਨਾ ੧੭੮)

ਭਾਈ ਸਾਹਿਬ ਗੁਰਦਾਸ ਜੀ ਦਾ ਬਚਨ ਵੀ ਆਉਂਦਾ ਹੈ:

"ਦਾਤਾ ਓਹੁ ਨ ਮੰਗੀਐ,
ਫਿਰਿ ਮੰਗਣਿ ਜਾਈਐ।
ਹੋਛਾ ਸਾਹੁ ਨ ਕੀਚਈ,
ਫਿਰਿ ਪਛੋਤਾਈਐ।
ਸਾਹਿਬੁ ਓਹੁ ਨ ਸੇਵੀਐ,
ਜਮ ਡੰਡੁ ਸਹਾਈਐ।
ਹਉਮੈ ਰੋਗੁ ਨ ਕਟਈ,
ਓਹੁ ਵੈਦੁ ਨ ਲਾਈਐ।
ਦੁਰਮਤਿ ਮੈਲੁ ਨ ਉਤਰੈ,
ਕਿਉਂ ਤੀਰਥਿ ਨਾਈਐ।
ਪੀਰ ਮੁਰੀਦਾਂ ਪਿਰਹੜੀ,
ਸੁਖ ਸਹਜਿ ਸਮਾਈਐ॥ ੧੫॥

(ਭਾਈ ਗੁਰਦਾਸ ਜੀ ੨੭/੧੫)

ਹੁਣ ਭਾਈ ਸਾਹਿਬ ਗੁਰਦਾਸ ਜੀ ਕਹਿੰਦੇ ਹਨ :

"ਦੁਰਮਤਿ ਮੈਲੁ ਨ ਉਤਰੈ,
ਕਿਉਂ ਤੀਰਥਿ ਨਾਹੀਐ।"

ਹੁਣ ਇਹ ਬਚਨ ਸਾਡੇ ਤੇ ਵੀ ਲਾਗੂ ਹੁੰਦਾ ਹੈ ਕਿ ਅਗਰ ਤੇਰਾ ਮਨ ਸ਼ੁੱਧ ਨਹੀਂ ਹੋਇਆ, ਅਗਰ ਤੇਰਾ ਹਿਰਦਾ ਸਾਫ ਨਹੀਂ ਹੋਇਆ, ਵਿਸ਼ੇ-ਵਿਕਾਰਾਂ ਵਲੋਂ ਜੇਕਰ ਤੂੰ ਅਜੇ ਉਪਰਾਮ ਨਹੀਂ ਹੋਇਆ, ਦੁਨਿਆਵੀ ਰੱਸ ਚੱਖ ਕੇ ਵੀ ਜੇ ਤੇਰੀ ਸੰਤੁਸ਼ਟੀ ਨਹੀਂ ਹੋਈ ਤਾਂ ਫਿਰ ਤੇਰਾ 'ਤੀਰਥ' ਤੇ ਨਹਾਉਣ ਦਾ ਫਾਇਦਾ ਕੀ ਹੈ ?

ਸਾਹਿਬਾਂ ਦਾ ਬਚਨ ਹੈ :

"ਅੰਤਰਿ ਮੈਲੁ ਜੇ ਤੀਰਥ ਨਾਵੈ
ਤਿਸੁ ਬੈਕੁੰਠ ਨ ਜਾਨਾ॥
ਲੋਕ ਪਤੀਣੇ ਕਛੂ ਨ ਹੋਵੈ
ਨਾਹੀ ਰਾਮੁ ਅਯਾਨਾ॥"

(ਪੰਨਾ ੪੮੪)

ਅੱਜ ਗਿਣਤੀ ਇਹ ਕੀਤੀ ਜਾਂਦੀ ਹੈ ਕਿ ਮੈਨੂੰ ਸੁਣਨ ਵਾਸਤੇ ਲੋਕਾਂ ਦੀ ਕਿੰਨੀ ਕੁ ਗਿਣਤੀ ਆਉਂਦੀ ਹੈ ? ਮੇਰੇ ਮਗਰ ਕਿੰਨੀ ਕੁ ਸੰਗਤ ਆਉਂਦੀ ਹੈ, ਮੇਰਾ ਡੇਰਾ ਕਿੰਨਾ ਕੁ ਵੱਡਾ ਹੈ ਤੇ ਮੇਰੇ ਕੋਲ ਕਿੰਨੀਆਂ ਕੁ ਗੱਡੀਆਂ ਹਨ ? ਪਰ ਸਾਨੂੰ ਉਹ ਬਚਨ ਧੰਨ ਗੁਰੂ ਨਾਨਕ ਦੇਵ ਜੀ ਦੇ ਭੁੱਲ ਜਾਂਦੇ ਹਨ ਕਿ ਮੈਂ ਪਹਿਲਾਂ ਨਿਤਨੇਮ ਕਰਨਾ, ਫਿਰ ਅਕਾਲੀ ਬਾਣੀ ਦਾ ਕੀਰਤਨ ਕਰਨਾ, ਸੰਧਿਆ ਟਾਈਮ 'ਸੋ ਦਰੁ' ਰਹਿਰਾਸ ਸਾਹਿਬ ਜੀ ਦੇ ਪਾਠ ਕਰਨੇ, ਫਿਰ ਸੋਹਿਲਾ ਜੀ ਦਾ ਪਾਠ ਕਰਨਾ। ਅਗਰ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਜੰਗਾਂ-ਯੁੱਧਾਂ ਦੇ ਵਿਚ ਨਿਤਨੇਮ ਵਿਚ ਫਰਕ ਪੈਣ ਨਹੀਂ ਦਿੱਤਾ ਤੇ ਫਿਰ ਅੱਜ ਦਾ ਗੁਰਸਿੱਖ ਕਹਾਉਣ ਵਾਲਾ, ਅੱਜ ਦਾ ਸੰਤ ਮੱਥੇ ਟਿਕਾਉਣ ਵਾਲਾ ਇਹ ਗੱਲ ਕਿਉਂ ਕਹਿੰਦਾ ਹੈ ਕਿ ਮੈਨੂੰ ਹੁਣ ਨਿਤਨੇਮ ਦੀ ਲੋੜ ਨਹੀਂ ? ਭਾਵ ਕਿ ਜਿਹੜੇ ਜਪੁਜੀ ਪੜ੍ਹਦੇ ਹਨ ਉਹ ਤਾਂ ਪੜ੍ਹਦੇ ਹੋਣਗੇ ਇਹ ਬਚਨ :

"ਜੇ ਜੁਗ ਚਾਰੇ ਆਰਜਾ
ਹੋਰ ਦਸੂਣੀ ਹੋਇ॥
ਨਵਾ ਖੰਡਾ ਵਿਚਿ ਜਾਣੀਐ
ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ

ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ
ਤ ਵਾਤ ਨ ਪੁਛੈ ਕੇ॥'' (ਜਪੁਜੀ ਸਾਹਿਬ)

ਇਸ ਤੋਂ ਭਾਵ ਹੈ ਕਿ ਜੇ ਤੂੰ ਅਕਾਲ-ਪੁਰਖ ਵਾਹਿਗੁਰੂ ਦੀ ਨਜ਼ਰ ਵਿਚ ਨਹੀਂ ਨਾ ਆਇਆ ਤੇ ਫਿਰ ਤੇਰੀ ਬਾਤ ਕਿਸੇ ਵੀ ਨਹੀਂ ਪੁੱਛਣੀ। ਭਾਈ ਸਾਹਿਬ ਗੁਰਦਾਸ ਜੀ ਦੇ ਬਚਨ :

''ਦੁਰਮਤਿ ਮੈਲੁ ਨ ਉਤਰੈ,
ਕਿਉਂ ਤੀਰਥਿ ਨਾਈਐ॥''

ਇਸ ਦੇ ਅਰਥ ਹੋਰ ਵੀ ਸਤਿਗੁਰਾਂ ਨੇ ਬਿਆਨ ਕੀਤੇ ਹਨ ਕਿ ਕਿੰਨੇ ਸਾਲ ਹੋ ਗਏ ਤੈਨੂੰ ਬਾਣੀ ਪੜ੍ਹਦੇ ਨੂੰ, ਕਿੰਨੇ ਸਾਲ ਹੋ ਗਏ ਬਾਣੀ ਦੀ ਕਥਾ ਸੁਣਦੇ ਨੂੰ, ਕਿੰਨੇ ਸਾਲ ਹੋ ਗਏ ਸਤਿਸੰਗਤ ਕਰਦੇ ਨੂੰ ਤੇ ਕਿੰਨੇ ਸਾਲ ਹੋ ਗਏ ਖੰਡੇ-ਬਾਟੇ ਦਾ ਅੰਮ੍ਰਿਤ ਛੱਕ ਕੇ ਤਿਆਰ-ਬਰ-ਤਿਅਰ ਹੋਏ ਨੂੰ ? ਲੇਕਿਨ ਤੁਸੀਂ ਕਦੇ ਅੰਦਰ ਝਾਤੀ ਮਾਰ ਕੇ ਵੇਖੀ ਹੈ ਕਿ ਇਸ ਦਾ ਅਸਰ ਕਿੰਨਾ ਕੁ ਹੋਇਆ ਹੈ ? ਤੇਰਾ ਮਨ ਇਹ ਦੁਨਿਆਵੀ ਪਦਾਰਥਾਂ ਤੋਂ ਕਿੰਨਾ ਕੁ ਉਪਰਾਮ ਹੋਇਆ ਹੈ ? ਅੰਦਰੂਨੀ ਤੋਰ ਤੇ ਤੂੰ ਕਿੰਨਾ ਕੁ ਬੈਰਾਗ ਹੋਇਆ ਤੇ ਕਿੰਨੀ ਕੁ ਆਤਮਕ ਰੂਹਾਨੀਅਤ ਮੰਡਲ ਵੱਲ ਤੂੰ ਰਸਤਾ ਤੈਅ ਕੀਤਾ ? ਗੁਰਮੁਖ-ਪਿਆਰਿਓ ! ਜੋ ਸਾਡੀ ਘਾਲਣਾ ਹੈ, ਇਹ ਸਾਡੇ ਸਾਹਮਣੇ ਹੀ ਹੈ। ਔਰ ਜਿਨ੍ਹਾਂ ਦੀ ਅਮਲੀਆਂ ਵਾਂਗੂੰ ਬੇੜੀ ਉਥੇ ਹੀ ਖੜੀ ਹੈ ਤੇ ਬੇੜੀ ਦੇ ਰੱਸੇ ਵਿਸ਼ੇ-ਵਿਕਾਰ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਕਿੱਲੇ ਨਾਲ ਬੰਨ੍ਹੇ ਹੋਏ ਹਨ ਤੇ ਉਹ ਉਹਨਾਂ ਨੂੰ ਹੀ ਚੱਪੂ ਮਾਰ ਰਹੇ ਹਨ ਤਾਂ ਫਿਰ ਉਹਨਾਂ ਨੇ ਪੈਂਡਾ ਕੀ ਤਹਿ ਕਰ ਲੈਣਾ ਹੈ ? ਤਹਿ ਤਾਂ ਪੈਂਡਾ ਇਹ ਉਦੋਂ ਹੀ ਕਰਨਗੇ ਜਿਹੜੀ ਸਭ ਤੋਂ ਪਹਿਲਾਂ ਮੋਹ ਦੀ ਜਕੜ ਹੈ ਉਸ ਦੇ ਜਿਹੜੇ ਰੱਸੇ ਹਨ ਉਹ ਪਹਿਲਾਂ ਖੋਲ੍ਹਣਗੇ। ਉਸ ਤੋਂ ਬਾਅਦ ਸਤਿਗੁਰਾਂ ਦੀ ਬਾਣੀ ਦੇ ਮੁਤਾਬਿਕ ਆਪਣੇ ਜੀਵਨ ਨੂੰ ਢਾਲਣਗੇ। ਫਿਰ ਬਾਣੀ ਪੜ੍ਹਨ ਤੇ ਜਦੋਂ ਵੀ ਉਹਨਾਂ ਦੇ ਮਨ ਤੇ ਅਸਰ ਹੋ ਗਿਆ ਤਾਂ ਦੇਖਣ ਵਾਲੇ ਲੋਕ ਇਹ ਗੱਲ ਕਹਿਣਗੇ ਕਿ ਇਹ 'ਗੁਰਸਿੱਖ' ਹੈ। ਇਹ ਸੰਤ ਹੈ, ਇਹ ਰੱਬ ਦਾ ਪਿਆਰਾ ਹੈ। ਇਸ ਤੇ ਫਿਰ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬਖਸ਼ਿਸ਼ ਹੋ ਗਈ। ਇਹ ਬੜਾ ਮਨ ਕਰਕੇ ਬਾਣੀ ਸੁਣਦਾ ਹੈ ਤੇ ਇਹ ਕਿਸੇ ਵੀ ਕੀਮਤ ਤੇ ਸਤਿਸੰਗਤ ਛੱਡਦਾ ਨਹੀਂ। ਤਨ, ਮਨ ਅਤੇ ਧਨ ਨਾਲ ਗੁਰੂ ਦੀ ਸੇਵਾ ਕਰਦਾ ਹੈ। ਇਸ ਨੇ ਕਦੇ ਵੀ ਕੰਨਾਂ ਦੇ ਨਾਲ ਪਰਾਈ ਨਿੰਦਾ ਸਰਵਣ ਨਹੀਂ ਕੀਤੀ। ਇਸ ਨੇ ਆਪਣੀਆਂ ਅੱਖਾਂ ਨਾਲ ਕਦੇ ਵੀ ਪਰਾਏ ਤਨ ਨੂੰ ਵੇਖਿਆ ਨਹੀਂ। ਔਰ ਕਿਸੇ ਬਾਰੇ ਗਲਤ ਸੋਚ ਵੀ ਇਸ ਨੇ ਆਪਣੇ ਮਨ ਅੰਦਰ ਵੀਚਾਰੀ ਨਹੀਂ। ਇਸ ਤੋਂ ਇਹ ਪਤਾ ਲੱਗ ਜਾਵੇਗਾ ਕਿ :

ਜਿਨਿ ਇਹ ਚਾਖੀ ਸੋਈ ਜਾਣੈ
ਗੂੰਗੇ ਕੀ ਮਿਠਿਆਈ॥
ਰਤਨੁ ਲੁਕਾਇਆ ਲੂਕੈ ਨਾਹੀ
ਜੇ ਕੋ ਰਖੈ ਲੁਕਾਈ॥ ੪॥

(ਪੰਨਾ ੬੦੭)

ਗੁਰਦੇਵ ਜੀ ਕਹਿੰਦੇ ਕਿ ਜਿਸ ਕੋਲ ਚਾਰ ਪੈਸੇ ਹੋਣ ਨਾ ਫਿਰ ਉਸ ਦੀਆਂ ਗੱਲਾਂ ਤੋਂ ਇਹ ਪਤਾ ਲੱਗ ਜਾਂਦਾ ਹੈ, ਉਸ ਦੇ ਤੋਰ-ਤਰੀਕੇ ਤੋਂ ਪਤਾ ਲੱਗ ਜਾਂਦਾ ਹੈ ਤੇ ਉਸ ਦੀ ਰਹਿਣੀ-ਬਹਿਣੀ ਤੋਂ ਇਹ ਪਤਾ ਲੱਗ ਜਾਂਦਾ ਹੈ ਕਿ ਉਸ ਕੋਲ ਕਾਫੀ ਧਨ ਜਮ੍ਹਾਂ ਹੈ। ਉਸ ਨੇ ਕਾਫੀ ਕਮਾਈ ਕੀਤੀ ਹੈ ਤੇ ਜਿਸ ਦੇ ਹਿਰਦੇ ਵਿਚ ਪਰਮੇਸ਼ਰ ਦੇ ਨਾਮ ਦਾ ਕਿਣਕਾ ਹੋਵੇ, ਤਾਂ ਕੀ ਉਸ ਤੋਂ ਇਹ ਪਤਾ ਨਹੀਂ ਚੱਲੇਗਾ, ਉਸ ਦੀ ਬੋਲੀ ਤੋਂ ਪਤਾ ਨਹੀਂ ਚੱਲੇਗਾ, ਉਸ ਦੀ ਰਹਿਣੀ-ਬਹਿਣੀ ਤੋਂ ਇਹ ਪਤਾ ਨਹੀਂ ਚੱਲੇਗਾ ਕਿ ਉਸ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਹੈ। ਅਗਰ ਸਾਨੂੰ ਫਿਰ ਵੀ ਇਨ੍ਹਾਂ ਗੱਲਾਂ ਦਾ ਪਤਾ ਨਹੀਂ ਚੱਲਦਾ ਤਾਂ ਫਿਰ ਸਮਝੋ ਕਿ ਸਾਡੇ ਕੋਲ ਕੁਝ ਵੀ ਹੈ ਨਹੀਂ। ਔਰ ਵੈਸੇ ਵੀ ਸਾਨੂੰ ਤਾਂ ਅਜੇ ਤੱਕ ਇਹ ਪਤਾ ਨਹੀਂ ਚੱਲਿਆ ਕਿ ਸਤਿਗੁਰ ਸੱਚੇ ਪਾਤਸ਼ਾਹ ਜੀ ਨੇ ਕਿਨ੍ਹਾਂ ਨੂੰ ਇਹ ਕਿਹਾ ਹੈ :

"ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥"

ਹੁਣ ਭਾਈ ਸਾਹਿਬ ਜੀ ਇਹ ਗੱਲ ਕਹਿੰਦੇ ਹਨ :

'ਦੁਰਮਤਿ ਮੈਲੁ ਨ ਉਤਰੈ,
ਕਿਉਂ ਤੀਰਥਿ ਨਾਈਐ।'

ਦੁਰਮਤ ਦਾ ਅਰਥ ਹੈ ਬੁਰੀ ਮੱਤ, ਮਨਮਤ। ਕਹਿੰਦੇ ਜੇ ਉਹ ਉਤਰੀ ਹੀ ਨਹੀਂ ਫਿਰ:

'ਕਿਉਂ ਤੀਰਥਿ ਨਾਈਐ।'

ਤੇ ਫਿਰ ਕਾਹਦੇ ਵਾਸਤੇ ਤੀਰਥਾਂ ਤੇ ਨਹਾਉਂਦਾ ਫਿਰਦਾ ਹੈ।

"ਤੀਰਥਿ ਨਾਵਣ ਜਾਉ
ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ
ਅੰਤਰਿ ਗਿਆਨੁ ਹੈ॥" (ਪੰਨਾ ੬੮੭)

ਦਾਸ ਅਰਥ ਕਰ ਰਿਹਾ ਸੀ ਕਿ ਸਤਿਸੰਗਤ ਕੇਵਲ ਤੇ ਕੇਵਲ ਉਹ ਹੈ ਜਿਸ ਵਿਚ ਸੱਚ ਸੁਣਾਈ ਦੇਵੇ। ਸੱਚ ਹੀ ਦੇਖਣ ਨੂੰ ਮਿਲੇ ਤੇ ਸੱਚ ਦੀ ਹੀ ਵੀਚਾਰ ਹੋਵੇ। ਫਿਰ ਸਤਿਗੁਰ

ਸੱਚੇ ਪਾਤਸ਼ਾਹ ਜੀ ਨੇ ਕ੍ਰਿਪਾ ਕਰ ਦਿੱਤੀ :

"ਸਤਸੰਗਤਿ ਕੈਸੀ ਜਾਣੀਐ॥
ਜਿਥੈ ਏਕੋ ਨਾਮੁ ਵਖਾਨੀਐ॥"

ਹਰ ਮਨੁੱਖ ਦਾ ਇਹ ਪ੍ਰਸ਼ਨ ਹੁੰਦਾ ਹੈ ਕਿ ਸਾਡੀ ਜ਼ਿੰਦਗੀ ਦਾ ਕੀ ਬਣੇਗਾ ? ਲੇਕਿਨ ਕੇਵਲ ਤੇ ਕੇਵਲ ਪ੍ਰਸ਼ਨ ਕਰ ਕੇ ਹੀ ਇਹ ਗੱਲ ਨਹੀਂ ਬਣ ਜਾਣੀ। ਬਲਕਿ ਇਸ ਪ੍ਰਸ਼ਨ ਦਾ ਜਵਾਬ ਮਨੁੱਖ ਦੇ ਆਪਣੇ ਹੀ ਕੋਲ ਹੈ। ਕਿਉਂਕਿ ਹਰ ਇਕ ਮਨੁੱਖ ਨੂੰ ਇਹ ਪਤਾ ਹੈ ਕਿ ਉਸ ਨੇ ਆਪਣੀ ਜ਼ਿੰਦਗੀ ਵਿਚ ਕੀ ਕਰਮ ਕੀਤੇ ਹਨ ਤੇ ਕੀ ਕਰਮ ਕਰ ਰਿਹਾ ਹਾਂ ਤੇ ਜੋ ਤੂੰ ਕਰਮ ਕਰ ਰਿਹਾ ਹੈਂ, ਉਸ ਦਾ ਫਲ ਵੀ ਤੈਨੂੰ ਜ਼ਰੂਰ ਮਿਲਣਾ ਹੈ। ਕਿਉਂਕਿ :

"ਜੇਹਾ ਬੀਜੈ ਸੋ ਲੁਣੈ
ਕਰਮਾ ਸੰਦੜਾ ਖੇਤੁ॥"

ਇਹ ਤਾਂ ਇਕ ਸਰੀਰ, ਇਕ ਕਾਇਆ, ਇਕ ਖੇਤ ਤੈਨੂੰ ਮਿਲਿਆ ਹੈ। ਔਰ ਮਨ ਗੁਰਮੁਖੋ ਇਕ ਕਿਰਸਾਨ ਹੈ। ਭਾਵ ਕਿ ਖੇਤੀ ਕਰਨ ਵਾਲਾ ਤੇ ਇਸ ਸਰੀਰ ਰੂਪੀ ਖੇਤੀ ਵਿਚ ਮਨ ਰੂਪੀ ਕਿਰਸਾਨ ਜਿਹੜਾ ਖੇਤੀ ਕਰਨ ਵਾਲਾ ਜੀਵ ਹੈ, ਉਹ ਜਿਹੋ ਜਿਹਾ ਬੀਜ ਬੀਜੇਗਾ, ਉਸ ਨੂੰ ਉਹੋ ਜਿਹਾ ਹੀ ਫਲ ਪ੍ਰਾਪਤ ਹੋਵੇਗਾ।

ਕਤਿਕਿ ਕਰਮ ਕਮਾਵਣੇ
ਦੋਸੁ ਨ ਕਾਹੂ ਜੋਗੁ॥
ਪਰਮੇਸਰ ਤੇ ਭੁਲਿਆਂ
ਵਿਆਪਨਿ ਸਭੇ ਰੋਗ॥
ਵੇਮੁਖ ਹੋਏ ਰਾਮ ਤੇ
ਲਗਨਿ ਜਨਮ ਵਿਜੋਗ॥
ਖਿਨ ਮਹਿ ਕਉੜੇ ਹੋਇ ਗਏ
ਜਿਤੜੇ ਮਾਇਆ ਭੋਗ॥

(ਬਾਰਹਮਾਹਾ ਮਾਂਝ)

ਹੇ ਗੁਰਸਿੱਖ ! ਜਿਨ੍ਹਾਂ ਕਰਕੇ ਤੂੰ ਬੰਦਗੀ ਨਹੀਂ ਕਰ ਸਕਦਾ, ਜਿਨ੍ਹਾਂ ਕਰਕੇ ਤੂੰ ਖੰਡੇ-ਬਾਟੇ ਦਾ ਅੰਮ੍ਰਿਤ ਨਹੀਂ ਛਕ ਸਕਦਾ, ਜਿਨ੍ਹਾਂ ਕਰਕੇ ਤੂੰ ਅੰਮ੍ਰਿਤ ਵੇਲੇ ਦੀ ਸੰਭਾਲ ਨਹੀਂ ਨਾ ਕਰ ਸਕਦਾ ਤੇ ਜਿਨ੍ਹਾਂ ਕਰਕੇ ਤੇਰਾ ਮਨ ਟਿਕਾਉ ਵਿਚ ਨਹੀਂ ਆਉਂਦਾ, ਉਹਨਾਂ ਨੇ ਤੇਰੇ ਨਾਲ ਸਦਾ ਨਹੀਂ ਨਿਭਣਾ। ਉਹਨਾਂ ਨੇ ਤੇਰੇ ਨਾਲ ਸਦਾ ਨਹੀਂ ਰਹਿਣਾ। ਕਿਉਂਕਿ

ਜਿਹੜੇ ਕਰਮ ਤੂੰ ਕਰਨੇ ਨੇ, ਔਰ ਜਿਹੜੇ ਕੰਮ ਤੂੰ ਕਰ ਰਿਹਾ ਹੈਂ। ਭਾਵੇਂ ਉਹ ਕੰਮ ਤੂੰ ਆਪਣੇ ਵਾਸਤੇ ਕਰ ਰਿਹਾ ਹੈਂ ਤੇ ਭਾਵੇਂ ਤੂੰ ਇਹ ਕੰਮ ਦੂਜਿਆਂ ਵਾਸਤੇ ਕਰ ਰਿਹਾ ਹੈਂ, ਇਸ ਦਾ ਨਤੀਜਾ ਤੈਨੂੰ ਹੀ ਇਕੱਲੇ ਨੂੰ ਭੁਗਤਣਾ ਪੈਣਾ ਹੈ। ਇਸ ਦੇ ਕਰਮਾਂ ਦੀ ਪ੍ਰਾਪਤੀ ਕੇਵਲ ਤੇ ਕੇਵਲ ਤੈਨੂੰ ਹੀ ਹੋਣੀ ਹੈ। ਭਾਵੇਂ ਉਹ ਪ੍ਰਾਪਤੀ ਚੰਗੀ ਹੈ ਤੇ ਭਾਵੇਂ ਉਹ ਪ੍ਰਾਪਤੀ ਮਾੜੀ ਹੈ। ਇਸ ਦਾ ਹਿਸਾਬ ਸਿਰਫ ਤੈਨੂੰ ਹੀ ਦੇਣਾ ਪੈਣਾ ਹੈ।

ਇਸ ਲਈ ਹੇ ਗੁਰਸਿੱਖ ! ਜਿਨ੍ਹਾਂ ਕਰਕੇ ਤੂੰ ਇਹ ਚੰਗੇ ਕੰਮ ਨਹੀਂ ਕਰ ਰਿਹਾ, ਉਸ ਦਾ ਹਿਸਾਬ ਤੈਨੂੰ ਹੀ ਦੇਣਾ ਪੈਣਾ ਹੈ। ਇਸ ਲਈ ਤੂੰ ਚੰਗੇ ਕਰਮ ਕਰ, ਚੰਗਾ ਬੀਜ, ਤਾਂਕਿ ਤੈਨੂੰ ਚੰਗੇ ਫਲ ਦੀ ਹੀ ਪ੍ਰਾਪਤੀ ਹੋਵੇ। ਇਸ ਦੇ ਨਾਲ ਤੇਰਾ ਹੀ ਲੋਕ ਤੇ ਪਰਲੋਕ ਸੁਹੇਲਾ ਬਣੇਗਾ।



# ਆਦਮੀ, ਬੰਦਾ ਤੇ ਇਨਸਾਨ ਤੋਂ ਕੀ ਭਾਵ

''ਚਕ੍ਰ ਚਿਹਨ ਅਰੁ ਬਰਨ ਜਾਤ
ਅਰੁ ਪਾਤ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ
ਕੋਊ ਕਹਿ ਨ ਸਕਤਿ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ
ਅਮਿਤੋਜਿ ਕਹਿਜੈ॥
ਕੋਟਿ ਇੰਦ੍ਰ ਇੰਦ੍ਰਾਣ
ਸਾਹਿ ਸਾਹਾਣਿ ਗਣਿਜੈ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ...

(ਜਾਪੁ ਸਾਹਿਬ)

ਸੰਸਾਰ ਦੀ ਅਵਸਥਾ ਐਸੀ ਬਣ ਗਈ ਹੈ ਕਿ ਕਿਸੇ ਨੂੰ ਵੀ ਸਤਿਸੰਗਤ ਕਰਨ ਦਾ ਸਮਾਂ ਵੀ ਪ੍ਰਾਪਤ ਨਹੀਂ ਹੋ ਰਿਹਾ ਔਰ ਕਈ ਦੁਨੀਆਂ ਤੇ ਇਹੋ ਜਿਹੇ ਮਨੁੱਖ ਹਨ ਕਿ ਸਮਾਂ ਹੁੰਦਿਆਂ ਹੋਇਆਂ ਵੀ ਇਹ ਘੜੀਆਂ ਦਾ ਲਾਭ ਨਹੀਂ ਉਠਾਉਂਦੇ। ਲੇਕਿਨ ਜਿਨ੍ਹਾਂ ਤੇ ਸਤਿਗੁਰ ਨੇ ਰਹਿਮਤਾਂ ਕਰਕੇ ਇਹ ਸਤਿਸੰਗਤ ਦੀਆਂ ਬੇਕੀਮਤੀ ਘੜੀਆਂ ਪ੍ਰਾਪਤ ਕਰਵਾਈਆਂ ਹਨ। ਔਰ ਜਿਸ 'ਧੰਨ ਸ੍ਰੀ ਗੁਰੂ ਗ੍ਰੰਥ' ਸਾਹਿਬ ਮਹਾਰਾਜ ਜੀ ਨੇ ਆਪਣੀ ਨਿੱਘੀ ਗੋਦ ਵਿਚ ਬੈਠਣ ਦਾ ਸਮਾਂ ਪ੍ਰਾਪਤ ਕਰਵਾਇਆ ਹੈ। ਸੋ ਅਸੀਂ ਸਾਰੇ ਰਲ-ਮਿਲ ਕੇ ਇਹਨਾਂ ਕੀਮਤੀ ਘੜੀਆਂ ਨੂੰ ਸਫਲ ਬਣਾਉਣ ਦੀ ਕੋਸ਼ਿਸ਼ ਕਰੀਏ ਤਾਂਕਿ ਸਾਡਾ ਇਹ ਕੀਮਤੀ ਸਮਾਂ ਗੁਰੂ ਕੇ ਚਰਨਾਂ ਵਿਚ ਲੱਗ ਜਾਵੇ। ਲੇਕਿਨ ਇਹ ਸਮਾਂ ਗੁਰੂ ਕੇ ਚਰਨਾਂ ਵਿਚ ਤਾਂ ਹੀ ਲੱਗੇਗਾ ਜੇਕਰ ਅਸੀਂ ਮਨ ਚਿੱਤ ਇਕਾਗਰ ਕਰਕੇ ਸਰਵਣ ਕਰਾਂਗੇ।

ਧੰਨ ਗੁਰੂ ਸੋਢੀ ਪਾਤਸ਼ਾਹ ਗੁਰੂ ਰਾਮਦਾਸ ਜੀ ਅਰਦਾਸ, ਬੇਨਤੀ ਕਰਦੇ ਹਨ ਸਤਿਗੁਰਾਂ ਦੇ ਚਰਨਾਂ 'ਚ :

"ਮੇਰੇ ਮੀਤ ਗੁਰਦੇਵ ਮੋ ਕਉ
ਰਾਮ ਨਾਮੁ ਪਰਗਾਸਿ॥" (ਰਹਰਾਸਿ ਸਾਹਿਬ)

ਇਸ ਤੋਂ ਭਾਵ ਹੈ ਕਿ ਹੇ ਪਰਮੇਸ਼ਰ ਜੀ ! ਮੇਰੇ ਤੇ ਕ੍ਰਿਪਾ ਕਰਕੇ ਆਪਣੇ ਪਾਵਨ ਅਤੇ ਪਵਿੱਤਰ ਕਲਿਆਣਕਾਰੀ ਦਾ ਨਾਮ ਮੇਰੇ ਹਿਰਦੇ ਵਿਚ ਪ੍ਰਕਾਸ਼ ਕਰ ਦੇਣਾ ਕਰੋ, ਤਾਂਕਿ ਜਿਸ ਪ੍ਰਕਾਸ਼ ਦੇ ਕਾਰਨ ਮੇਰੇ ਹਿਰਦੇ ਵਿਚੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਵੇ। ਔਰ ਮੈਨੂੰ ਇਸ ਗੱਲ ਦਾ ਪਤਾ ਲੱਗ ਜਾਵੇ ਕਿ ਮੈਂ ਇਸ ਸੰਸਾਰ ਤੇ ਕੀ ਕਰਨ ਵਾਸਤੇ ਆਇਆ ਹਾਂ ? ਇਸ ਤੇ ਪੰਚਮ ਪਿਤਾ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਬਚਨ ਆਉਂਦੇ ਹਨ ਕਿ :

"ਆਵਨ ਆਏ ਸ੍ਰਿਸਟਿ ਮਹਿ
ਬਿਨੁ ਬੂਝੇ ਪਸੁ ਢੋਰ॥
ਨਾਨਕ ਗੁਰਮੁਖਿ ਸੋ ਬੁਝੈ
ਜਾ ਕੈ ਭਾਗ ਮਥੋਰ॥"

(ਪੰਨਾ ੨੫੧)

ਗੁਰਦੇਵ ਜੀ ਕਹਿੰਦੇ ਕਿ ਜਿਹੜਾ ਮਨੁੱਖ ਕੇਵਲ ਤੇ ਕੇਵਲ ਇਹ ਗੱਲ ਕਹੇ ਨਾ ਕਿ ਮੈਂ ਸ੍ਰਿਸ਼ਟੀ ਤੇ ਸਿਰਫ 'ਪ੍ਰਸ਼ਾਦਾ' ਛਕਣ ਵਾਸਤੇ ਆਇਆ ਹਾਂ, ਮੈਂ ਸ੍ਰਿਸ਼ਟੀ ਤੇ ਕੇਵਲ 'ਪਦਾਰਥਾਂ' ਦਾ ਰਸ ਭੋਗਣ ਵਾਸਤੇ ਆਇਆ ਹਾਂ ਤੇ ਜਿਹੜਾ ਇਹ ਗੱਲ ਕਹੇ ਕਿ ਮੈਂ ਇਸ ਸੰਸਾਰ ਤੇ ਮੋਹ ਪਾ ਕੇ ਤੇ ਅਕਾਲ ਪੁਰਖ ਪਰਮੇਸ਼ਰ ਵਾਹਿਗੁਰੂ ਦਾ ਨਾਮ ਭੁਲਾ ਕੇ ਸਤਿਸੰਗਤ ਤੋਂ ਬਗੈਰ, ਗੁਰੂ ਦੀ ਬੰਦਗੀ ਤੋਂ ਬਗੈਰ ਆਪਣੇ ਆਪ ਨੂੰ ਬੜਾ ਸੁਖੀ ਮਹਿਸੂਸ ਕਰ ਰਿਹਾ ਹਾਂ। ਇਹ ਸਭ ਗਲਤ ਸੋਚ ਹੈ, ਕਿਉਂਕਿ ਇਸ ਦਾ ਫੈਸਲਾ ਤਾਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਸਾਨੂੰ ਆਪ ਦੇਣਗੇ। ਔਰ ਜਿਹੜੇ ਇਹ ਬਚਨ ਕਰ ਰਹੇ ਹਨ ਕਿ :

"ਆਵਨ ਆਏ ਸ੍ਰਿਸਟਿ ਮਹਿ

ਸ੍ਰਿਸ਼ਟੀ ਤੋਂ ਭਾਵ ਹੈ ਕਿ 'ਮਾਤ ਲੋਕ' ਭਾਵ ਕਿ ਜੋ ਅਕਾਲ ਪੁਰਖ ਵਾਹਿਗੁਰੂ ਜੀ ਨੇ ਕ੍ਰਿਪਾ ਕਰਕੇ ਇਹ ਮਨੁੱਖਾ ਦੇਹੀ ਜਿਨ੍ਹਾਂ ਨੇ ਬਖਸ਼ਿਸ਼ ਕੀਤੀ ਹੈ ਪਰ :

ਬਿਨੁ ਬੂਝੈ ਪਸੁ ਢੋਰ॥"

ਭਾਵ ਕਿ ਜੇਕਰ ਸ੍ਰਿਸ਼ਟੀ ਤੇ ਆ ਕਰਕੇ ਮਨੁੱਖ ਨੇ ਆਪਣੇ ਜੀਵਨ ਦਾ ਮਕਸਦ ਨਹੀਂ ਨਾ ਸਮਝਿਆ। ਆਪਣੇ ਜੀਵਨ ਦਾ ਜੋ ਅਸਲ ਪ੍ਰਯੋਜਨ ਹੈ, ਉਸ ਨੂੰ ਨਹੀਂ ਨਾ ਸਮਝਿਆ ਫਿਰ ਉਹ ਪਸ਼ੂ ਭਾਵ "ਢੋਰ ਲੋਕ" ਹਨ।

ਕਰਤੂਤਿ ਪਸੂ ਕੀ ਮਾਨਸ ਜਾਤਿ॥
ਲੋਕ ਪਚਾਰਾ ਕਰੈ ਦਿਨੁ ਰਾਤਿ॥

(ਪੰਨਾ ੨੬੭)

ਇਸ ਤੋਂ ਭਾਵ ਹੈ ਕਿ ਐ ਮਨੁੱਖ ! ਜੇ ਤੂੰ ਮਨੁੱਖਾ ਜਾਮਾ ਹਾਸਿਲ ਕਰਕੇ ਵੀ ਆਪਣੇ ਕੰਮ ਜਾਨਵਰਾਂ ਵਰਗੇ ਰੱਖੇ ਹਨ, ਆਪਣੀਆਂ ਕਰਤੂਤਾਂ ਜਾਨਵਰਾਂ ਵਰਗੀਆਂ ਰੱਖੀਆਂ ਹਨ। ਫਿਰ ਤਾਂ ਤੇਰਾ ਸੰਸਾਰ ਤੇ ਆਉਣਾ ਨਿਸਫਲ ਹੀ ਚਲਾ ਜਾਵੇਗਾ। ਔਰ ਜੇ ਕੋਈ ਸਾਡੇ ਵਰਗਾ ਹੋਵੇ ਤਾਂ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਨੂੰ ਇਹ ਗੱਲ ਜ਼ਰੂਰ ਪੁਛੇ ਕਿ ਤੁਸੀਂ ਸਾਡੀ ਤੁਲਨਾ ਇਹ ਜਾਨਵਰਾਂ ਨਾਲ ਕਰ ਰਹੇ ਹੋ। ਔਰ ਬਾਣੀ ਦੇ ਵਿੱਚ ਇਹ ਫੈਸਲਾ ਵੀ ਦੇ ਰਹੇ ਹੋ:

ਕਰਤੂਤਿ ਪਸੂ ਕੀ ਮਾਨਸ ਜਾਤਿ॥

ਮਹਾਰਾਜ ਜੀ, ਇਹ ਗੱਲ ਕਿਉਂ ਕਹਿ ਰਹੇ ਹੋ ਤੁਸੀਂ ?

ਲੋਕ ਪਚਾਰਾ ਕਰੈ ਦਿਨੁ ਰਾਤਿ॥

ਗੁਰਦੇਵ ਜੀ ਨੇ ਇਸਦਾ ਉੱਤਰ ਦਿੱਤਾ ਕਿ ਲੋਕਾਂ ਨੂੰ ਖੁਸ਼ ਕਰਨ ਵਾਸਤੇ, ਆਪਣੇ ਪਰਿਵਾਰ ਨੂੰ ਖੁਸ਼ ਕਰਨ ਵਾਸਤੇ, ਇਸ ਜੀਭ ਦੇ ਰਸ ਭੋਗਣ ਵਾਸਤੇ, ਵਿਸ਼ੇ-ਵਿਕਾਰਾਂ ਵਿਚ ਲੁਭਾਏਮਾਨ ਹੋ ਕਰਕੇ, ਕਾਮ, ਕ੍ਰੋਧ, ਮੋਹ, ਹੰਕਾਰ ਦੇ ਵਿਚ ਖਚਤ ਹੋ ਕਰਕੇ ਇਹ ਪਰਮੇਸ਼ਰ ਨੂੰ ਪਹਿਚਾਣਦਾ ਹੀ ਨਹੀਂ। ਪਰਮੇਸ਼ਰ-ਵਾਹਿਗੁਰੂ ਦਾ ਸਿਮਰਨ ਕਰਦਾ ਹੀ ਨਹੀਂ। ਔਰ ਆਪਣੇ ਮਨੁੱਖ-ਜਾਮੇ ਦਾ ਜੋ ਲਾਹਾ ਹੈ, ਇਸ ਬਾਰੇ ਇਸ ਨੇ ਕਦੇ ਸੋਚਿਆ ਹੀ ਨਹੀਂ। ਇਸ ਲਈ ਸਾਹਿਬ ਜੀ ਕਹਿਣ ਲੱਗੇ ਕਿ ਉਸ ਮਨੁੱਖ ਨੂੰ ਤੁਸੀਂ ਕਹਿ ਦੇਵੋ ਕਿ ਤੂੰ ਪਸ਼ੂਆਂ ਦੇ ਸਮਾਨ ਹੈਂ। ਲੋਕਾਂ ਦੀਆਂ ਖੁਸ਼ੀਆਂ ਵਾਸਤੇ ਇਸਨੇ ਦਿਨ ਰਾਤ ਇਕ ਕਰ ਦਿੱਤਾ। ਲੇਕਿਨ ਜਿਸ ਮਾਲਿਕ ਨੇ ਇਸ ਨੂੰ ਇਥੇ ਭੇਜਿਆ ਹੈ, ਉਸ ਨੂੰ ਖੁਸ਼ ਕਰਨ ਵਾਸਤੇ ਇਸ ਨੇ ਕਦੇ ਸੋਚਿਆ ਹੀ ਨਹੀਂ। ਨੌਵੇਂ ਨਾਨਕ ਵੈਰਾਗ-ਮਈ ਭੋਗ ਦੇ ਸਲੋਕਾਂ ਅੰਦਰ ਵੀ ਕ੍ਰਿਪਾ ਕਰਦੇ ਹਨ।

ਏਕ ਭਗਤਿ ਭਗਵਾਨ
ਜਿਹਿ ਪ੍ਰਾਨੀ ਕੈ ਨਾਹਿ ਮਨਿ॥
ਜੈਸੇ ਸੂਕਰ ਸੁਆਨ
ਨਾਨਕ ਮਾਨੋ ਤਾਹਿ ਤਨੁ॥

(ਪੰਨਾ ੧੪੨੮)

'ਗੁਰੂ ਤੇਗ ਬਹਾਦਰ ਮਹਾਰਾਜ ਜੀ' ਕਹਿੰਦੇ ਨੇ ਕਿ ਇਕ ਪਰਮੇਸ਼ਰ ਵਾਹਿਗੁਰੂ ਜੀ ਦੀ ਯਾਦ, ਸਿਮਰਨ-ਅਰਾਧਣਾ ਜਿਸ ਮਨੁੱਖ ਦੇ ਹਿਰਦੇ ਰੂਪੀ ਘਰ ਦੇ ਵਿਚ ਨਹੀਂ ਹੈ,

ਉਹ ਫਿਰ ਇਹਨਾਂ ਸੂਰਾਂ ਤੇ ਕੁੱਤਿਆਂ ਵਰਗੇ ਹਨ :

ਆਵਨਿ ਆਏ ਸ੍ਰਿਸਟਿ ਮਹਿ
ਬਿਨੁ ਬੂਝੇ ਪਸੁ ਢੋਰ॥
ਨਾਨਕ ਗੁਰਮੁਖਿ ਸੋ ਬੁਝੈ
ਜਾ ਕੈ ਭਾਗ ਮਥੋਰ॥

(ਅੰਗ ੨੫੧)

ਜਿਸ ਨੇ ਤਾਂ ਆਪਣੇ ਜੀਵਨ ਦਾ ਕਾਰਨ ਲੱਭ ਲਿਆ, ਜਿਸ ਨੇ ਤਾਂ ਮਨੁੱਖਾ ਦੇਹੀ ਦੇ ਪ੍ਰਯੋਜਨ ਨੂੰ ਸਮਝਦ ਦੀ ਕੋਸ਼ਿਸ਼ ਕਰ ਲਈ। ਔਰ ਜਿਸ ਨੇ ਤਾਂ ਇਹਨਾਂ ਬਚਨਾਂ ਤੇ ਪਹਿਰਾ ਦੇ ਦਿੱਤਾ ਕਿ :

ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥

(ਰਹਰਾਸਿ ਸਾਹਿਬ)

ਪ੍ਰਾਣੀ ਤੂੰ ਆਇਆ ਲਾਹਾ ਲੈਣਿ॥
ਆਇਆ ਲਾਹਾ ਲੈਣਿ॥
ਲਗਾ ਕਿਤੁ ਕੁਫਕੜੇ
ਸਭ ਮੁਕਦੀ ਚਲੀ ਰੈਣਿ॥

(ਪੰਨਾ ੪੩)

ਪੂਰਾ ਪ੍ਰਭੁ ਆਰਾਧਿਆ
ਪੂਰਾ ਜਾ ਕਾ ਨਾਉ॥
ਨਾਨਕ ਪੂਰਾ ਪਾਇਆ
ਪੂਰੇ ਕੇ ਗੁਨ ਗਾਉ॥

(ਪੰਨਾ ੨੯੫)

ਸਤਿਗੁਰ ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰਦੇ ਹਨ ਕਿ ਐ ਪ੍ਰਾਣੀ ! ਤੂੰ ਲਾਹਾ ਲੈਣ ਵਾਸਤੇ ਆਇਆ ਹੈਂ। ਪਰ ਮੈਂ ਇਹ ਦੇਖ ਰਿਹਾ ਹਾਂ ਕਿ ਤੂੰ ਲਾਹਾ ਲੈਣ ਦੀ ਬਜਾਇ ਝੂਠੇ ਮੋਹ ਦੇ ਜੰਜਾਲ ਵਿਚ ਪੂਰੀ ਤਰ੍ਹਾਂ ਫਸ ਚੁਕਾ ਹੈਂ। ਇਸੇ ਕਰਕੇ ਸਤਿਗੁਰ ਪਾਤਸ਼ਾਹ ਜੀ ਕਹਿੰਦੇ ਹਨ :

"ਲਗਾ ਕਿਤੁ ਕੁਫਕੜੇ
ਸਭ ਮੁਕਦੀ ਚਲੀ ਰੈਣਿ॥" (ਪੰਨਾ ੪੩)

ਰੈਣ ਕਹਿੰਦੇ ਨੇ ਉਮਰ ਨੂੰ। ਇਸ ਲਈ ਜੋ ਉਮਰ ਰੂਪੀ ਰੈਣ ਹੈ, ਉਸ ਨੂੰ ਤੂੰ ਕੱਟਣ ਵਾਸਤੇ ਇਸ ਸੰਸਾਰ ਤੇ ਆਇਆ ਸੀ। ਲੇਕਿਨ ਤੂੰ ਸੰਸਾਰ ਤੇ ਆ ਕੇ, ਜੁਗਾਂ ਪ੍ਰਤੀ ਆਸਾਂ ਲਾ ਕਰਕੇ ਇਸ ਸੰਸਾਰ ਤੇ ਬੈਠ ਗਿਆ ਹੈ। ਹੈ ਤਾਂ ਇਹ ਰੈਣ ਹੈ ਤੇ ਰੈਣ ਵਾਂਗੂੰ ਹੀ ਇਹ ਗੁਜ਼ਰ ਜਾਂਦੀ ਹੈ। ਇਸ ਲਈ ਆਪਣਿਆਂ ਹਿਰਦਿਆਂ ਵਿਚ ਝਾਤੀ ਮਾਰ ਕੇ ਆਪਣੇ ਮਨ ਕੋਲੋਂ ਪੁਛਿਓ ਕਿ ਮੈਨੂੰ ਸੰਸਾਰ ਤੇ ਆਏ ਹੋਏ ਨੂੰ ਦੱਸ, ਵੀਹ, ਪੰਝੀ ਸਾਲ ਹੋ ਗਏ ਹਨ, ਲੇਕਿਨ ਤੈਨੂੰ ਪਤਾ ਲੱਗਿਆ ਕਿ ਇਹ ਕਦੋਂ ਬੀਤ ਗਏ ?

"ਏਕ ਰੈਣ ਕੇ ਪਾਹੁਨ ਤੁਮ ਆਏ"

(ਅੰਗ ੨੧੨)

ਭਾਵ ਕਿ ਤੂੰ ਉਮਰ ਰੂਪੀ ਰਾਤ ਦੇ ਪ੍ਰਾਹੁਣੇ ਬਣ ਕੇ ਇਸ ਸੰਸਾਰ ਤੇ ਆਏ ਸੀ, ਲੇਕਿਨ ਮੈਂ ਇਹ ਦੇਖ ਰਿਹਾ ਹਾਂ ਕਿ ਤੂੰ ਅਗਿਆਨਤਾ ਦੇ ਵਿਚ ਵਸ ਹੋ ਕਰਕੇ, ਬਹੁਤ ਜੁਗਾਂ ਦੀਆਂ ਆਸਾਂ ਲਾ ਕਰਕੇ ਇਸ ਸੰਸਾਰ ਤੇ ਬੈਠ ਗਿਆ ਹੈਂ। ਔਰ ਨਾਲ ਇਹ ਵੀ ਸੋਚ ਰਿਹਾ ਹੈਂ ਕਿ ਦੁਨੀਆਂ ਮਰ ਰਹੀ ਹੈ, ਲੇਕਿਨ ਮੈਂ ਨਹੀਂ ਮਰਨਾ ਹੈ। ਇਸ ਲਈ ਜੇ ਸਾਨੂੰ ਮਰਨਾ ਯਾਦ ਹੋਵੇ ਤਾਂ ਗੁਰਮੁਖ-ਪਿਆਰਿਓ ਸਾਨੂੰ ਖੁਦਾ ਵੀ ਯਾਦ ਹੋਵੇ। ਬੰਦਗੀ-ਭਗਤੀ ਤੇ ਸਤਿਸੰਗਤ ਵੀ ਫਿਰ ਸਾਨੂੰ ਯਾਦ ਹੋਵੇ।

"ਕਰਤੂਤਿ ਪਸੂ ਕੀ ਮਾਨਸ ਜਾਤਿ॥
ਲੋਕ ਪਚਾਰਾ ਕਰੈ ਦਿਨੁ ਰਾਤਿ॥"

(ਸੁਖਮਨੀ ਸਾਹਿਬ)

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸਦਾ ਜਵਾਬ ਦੇ ਰਹੇ ਹਨ ਕਿ ਤੂੰ ਬਾਲ-ਬੱਚਿਆਂ ਵਾਸਤੇ ਦਿਨੇ-ਰਾਤ ਕੰਮ ਕਰਦਾ ਹੈਂ ਤੇ ਇਹ ਕੰਮ ਜਾਨਵਰ ਵੀ ਕਰਦੇ ਹਨ। ਬੱਚਿਆਂ ਦੇ ਨਾਲ ਤੇਰਾ ਮੋਹ ਹੈ, ਬੱਚਿਆਂ ਦਾ ਪਾਲਣ-ਪੋਸ਼ਣ ਵੀ ਤੂੰ ਕਰਦਾ ਹੈਂ। ਲੇਕਿਨ ਇਹ ਕੰਮ ਤਾਂ ਜਾਨਵਰ ਵੀ ਕਰਦੇ ਹਨ। ਜਾਨਵਰ ਵੀ ਸ਼ਾਮ ਨੂੰ ਆ ਕੇ ਆਪਣੇ ਆਲ੍ਹਣੇ ਵਿੱਚ ਸੌਂ ਜਾਂਦਾ ਹੈ ਤੇ ਸਵੇਰੇ ਫਿਰ ਆਪਣੇ ਬੱਚਿਆਂ ਵਾਸਤੇ ਚੋਗਾ ਲੱਭਣ ਲਈ ਚਲਾ ਜਾਂਦਾ ਹੈ। ਜਾਨਵਰਾਂ ਨੂੰ ਵੀ ਠੰਡ ਮਹਿਸੂਸ ਹੁੰਦੀ ਹੈ ਤੇ ਗਰਮੀ ਵੀ ਮਹਿਸੂਸ ਹੁੰਦੀ ਹੈ। ਜਾਨਵਰਾਂ ਨੂੰ ਵੀ ਖੁਸ਼ੀ ਦਾ ਤੇ ਗਮੀ ਦਾ ਅਹਿਸਾਸ ਹੁੰਦਾ ਹੈ। ਇਸ ਲਈ ਜਿਸ ਤਰ੍ਹਾਂ ਜਾਨਵਰ ਦੁਨੀਆਂ ਦਾ ਹਰ ਸੁਖ ਚਾਹੁੰਦਾ ਹੈ, ਉਸੇ ਤਰ੍ਹਾਂ ਮਨੁੱਖ ਵੀ ਦੁਨੀਆਂ ਦਾ ਹਰ ਸੁਖ ਚਾਹੁੰਦਾ ਹੈ। ਫਿਰ ਇਸ ਵਿਚ ਫਰਕ ਕੀ ਹੋਇਆ ? ਲੇਕਿਨ ਤੈਨੂੰ ਇਹ ਮਨੁੱਖਾ ਦੇਹੀ ਮਿਲਣ ਦੇ ਨਾਲ-ਨਾਲ ਗੁਰੂ ਨੇ ਇਹ ਬਚਨ ਵੀ ਕਹੇ ਹਨ :

ਅਵਰ ਜੋਨਿ ਤੇਰੀ ਪਨਿਹਾਰੀ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ॥ (ਪੰਨਾ ੩੭੪)

ਇਸ ਤੋਂ ਭਾਵ ਹੈ ਕਿ ਐ ਮਨੁੱਖ ! ਤੈਨੂੰ ਮੈਂ ਚੌਰਾਸੀ ਲੱਖ ਜੂਨਾਂ ਦੀ ਸਰਦਾਰੀ ਦੇ ਕਰਕੇ ਇਸ ਸੰਸਾਰ ਤੇ ਮਾਤ-ਲੋਕ ਤੇ ਭੇਜ ਰਿਹਾ ਹਾਂ। ਤੇਰਾ ਸਿੱਕਾ ਸਾਰੀਆਂ ਜੂਨਾਂ ਵਿਚ ਚੱਲੇਗਾ। ਕਹਿਣ ਤੋਂ ਭਾਵ ਹੈ ਕਿ ਜੇ ਹੁਣ ਸਾਰੇ ਹੀ ਕੰਮ ਅਸੀਂ ਜਾਨਵਰਾਂ ਵਾਲੇ ਕਰਦੇ ਹਾਂ ਤੇ ਤਾਂ ਹੀ ਮਹਾਰਾਜ ਨੇ ਸਾਨੂੰ ਕਹਿ ਦਿੱਤਾ ਕਿ :

ਕਰਤੂਤਿ ਪਸੂ ਕੀ ਮਾਨਸ ਜਾਤਿ॥

ਔਰ ਜੇ ਤੁਸੀਂ ਮਨੁੱਖ ਬਣਨਾ ਹੈ, ਜੇ ਤੁਸੀਂ ਆਪਣੇ ਆਪ ਨੂੰ ਬੰਦਾ ਅਖਵਾਉਣਾ ਹੈ, ਜੇ ਤੁਸੀਂ ਆਪਣੇ ਆਪ ਨੂੰ ਆਦਮੀ ਅਖਵਾਉਣਾ ਹੈ ਤਾਂ ਕਦੇ ਇਹ ਗੱਲ ਸੋਚੀ ਹੈ ਕਿ "ਆਦਮੀ" ਸ਼ਬਦ ਦੇ ਅਰਥ ਕੀ ਹਨ ? ਆ..ਦਮੀ ਭਾਵ ਕਿ ਦਮ ਆ ਗਿਆ ਤੇ ਠੀਕ, ਨਹੀਂ ਤਾਂ ਆਦਮੀ ਮੁਰਦਾ। ਬੰਦੇ ਦੇ ਅਰਥਾਂ ਵਲ ਕਦੇ ਤੁਸੀਂ ਧਿਆਨ ਮਾਰਿਆ ਕਿ "ਬੰਦਾ" ਕਹਿੰਦੇ ਕਿਸ ਨੂੰ ਹਨ ? ਜਿਸ ਵਿਚ ਬੰਦਗੀ ਹੈ, ਉਸ ਨੂੰ। ਔਰ "ਇਨਸਾਨ" ਕਹਿੰਦੇ ਉਸ ਨੂੰ ਹੈ, ਜਿਹੜਾ ਕਿਸੇ ਦੇ ਕੀਤੇ ਹੋਏ ਅਹਿਸਾਨਾਂ ਨੂੰ ਨਾ ਭੁਲਾਵੇ।

ਹੁਣ ਪਰਮੇਸ਼ਰ ਨੇ ਸਾਡੇ ਤੇ ਕ੍ਰਿਪਾ ਕਰਕੇ ਇਹ ਮਨੁੱਖਾ ਜਾਮਾ ਸਾਨੂੰ ਦੇ ਦਿੱਤਾ। ਔਰ ਨਾਲ ਇਹ ਬਚਨ ਵੀ ਕਹਿ ਦਿੱਤਾ :

ਕਬੀਰ ਮਾਨਸ ਜਨਮੁ ਦੁਲੰਭੁ ਹੈ
ਹੋਇ ਨ ਬਾਰੈ ਬਾਰ॥
ਜਿਉਂ ਬਨ ਫਲ ਪਾਕੇ ਭੁਇ ਗਿਰਹਿ
ਬਹੁਰਿ ਨ ਲਾਗਹਿ ਡਾਰ॥ ੩੦॥

(ਪੰਨਾ ੧੩੬੬)

ਭਾਵ ਕਿ ਇਹ ਮਨੁੱਖਾ ਜਾਮਾ ਤੈਨੂੰ ਬਾਰ-ਬਾਰ ਨਹੀਂ ਮਿਲਣਾ।

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥

(ਰਹਰਾਸਿ ਸਾਹਿਬ)

ਔਰ ਜੇ ਤੂੰ ਸਤਿਸੰਗਤ ਦੇ ਵਿਚ ਪ੍ਰਭੂ-ਪਰਮੇਸ਼ਰ ਦੀ ਬੰਦਗੀ ਕਰਦਾ ਹੈਂ, ਭਗਤੀ ਕਰਦਾ ਹੈਂ, ਸਿਮਰਨ ਕਰਦਾ ਹੈਂ;

ਕਹੁ ਨਾਨਕ ਇਹੁ ਤਤੁ ਬੀਚਾਰਾ॥
ਬਿਨੁ ਹਰਿ ਭਜਨ ਨਾਹੀ ਛੁਟਕਾਰਾ॥

(ਪੰਨਾ ੧੯੮)

ਹੁਣ ਦੂਜੇ ਪਾਸੇ ਦੀ ਤੁਲਨਾ ਦੇਖੀ ਜਾਵੇ ਤਾਂ ਕੀ ਪ੍ਰਭੂ ਨੇ ਸਾਰਿਆਂ ਨੂੰ ਜਾਨਵਰਾਂ ਦੇ ਨਾਲ ਤੁਲਨਾ ਦੇ ਦਿੱਤੀ ! ਨਹੀਂ, ਹੋਰ ਵੀ ਇਹੋ ਜਿਹੇ ਮਨੁੱਖ ਹਨ, ਜਿਨ੍ਹਾਂ ਦੀ ਤੁਲਨਾ ਜਾਨਵਰਾਂ ਨਾਲ ਨਹੀਂ, ਬਲਕਿ ਭਾਈ ਗੁਰਦਾਸ ਜੀ ਨਾਲ ਕੀਤੀ ਗਈ ਹੈ। ਹੁਣ ਇਹ ਫੈਸਲਾ ਤੁਸੀਂ ਆਪ ਹੀ ਲੈ ਲਵੋ ਕਿ ਜਾਨਵਰਾਂ ਦੀ ਲਾਈਨ ਵਿਚ ਖੜੇ ਹੋਣਾ ਹੈ ਜਾਂ ਭਗਤਾਂ ਦੀ ਲਾਈਨ ਵਿਚ ! ਔਰ "ਗੁਰੂ ਤੇਗ ਬਹਾਦਰ ਮਹਾਰਾਜ ਜੀ" ਦਾ ਵੀ ਫੈਸਲਾ ਸਰਵਣ ਕਰ।

ਏਕ ਭਗਤਿ ਭਗਵਾਨ
ਜਿਹ ਪ੍ਰਾਨੀ ਕੈ ਨਾਹਿ ਮਨਿ॥
ਜੈਸੇ ਸੂਕਰ ਸੁਆਨ
ਨਾਨਕ ਮਾਨੋ ਤਾਹਿ ਤਨੁ॥

(ਸਲੋਕ ਮਹਲਾ ੯)

ਤਨ ਉਹੀ ਹੈ। ਹੁਣ ਦੂਜੇ ਪਾਸੇ, ਦੂਜੇ ਪਹਿਲੂ, ਦੂਜੀ ਦ੍ਰਿਸ਼ਟੀਕੋਣ ਦੇ ਨਾਲ ਦੇਖਿਆ ਜਾਵੇ ਤੇ ਗੁਰੂ ਤੇਗ ਬਹਾਦੁਰ ਮਹਾਰਾਜ ਜੀ ਕਹਿੰਦੇ ਹਨ :

ਜੋ ਪ੍ਰਾਨੀ ਨਿਸਿ ਦਿਨੁ ਭਜੈ
ਰੂਪ ਰਾਮ ਤਿਹ ਜਾਨੁ॥
ਹਰਿ ਜਨ ਹਰਿ ਅੰਤਰੁ ਨਹੀ
ਨਾਨਕ ਸਾਚੀ ਮਾਨੁ॥੨੯॥

(ਸਲੋਕ ਮਹਲਾ ੯)

ਉਹ ਇਕ ਸਰੀਰ, ਇਕ ਤਨ ਨੂੰ ਇਹੀ ਕਹਿੰਦੇ ਹਨ ਕਿ ਇਹ ਸਾਡਾ ਹੀ ਰੂਪ ਹੈ। ਔਰ ਇਕ ਸਰੀਰ, ਇਕ ਤਨ ਨੂੰ ਕਹਿੰਦੇ ਹਨ ਕਿ ਇਹ ਜਾਨਵਰਾਂ ਦਾ ਰੂਪ ਹੈ। ਫਰਕ ਤਾਂ ਗੁਰਮੁਖ-ਪਿਆਰਿਓ ਕੰਮ ਤੇ ਆ ਕੇ ਪੈਂਦਾ ਹੈ। ਫਰਕ ਤਾਂ ਗੁਣਾਂ ਤੇ ਪੈਂਦਾ ਹੈ। ਕਿਉਂਕਿ ਕਰਮ ਹੀ ਪ੍ਰਧਾਨ ਹੈ, ਇਸ ਲਈ ਜਿਸ ਤਰ੍ਹਾਂ ਦਾ ਕਰਮ ਤੁਸੀਂ ਕਰੋਗੇ ਉਹੋ ਜਿਹੇ ਫਲ ਦੀ ਪ੍ਰਾਪਤੀ ਹੀ ਤੁਹਾਡੇ ਸਰੀਰ ਨੂੰ ਹੀ ਮਿਲੇਗੀ। ਭਾਵੇਂ ਤੂੰ ਮਨੁੱਖ ਹੈਂ, ਭਾਵੇਂ ਤੂੰ ਆਪਣੇ ਆਪ ਨੂੰ ਇਨਸਾਨ ਕਹਾਉਣਾ ਹੈਂ, ਪਰ ਗੁਰਮੁਖ-ਪਿਆਰਿਓ, ਜੇ ਤੇਰੀਆਂ ਕਰਤੂਤਾਂ ਇਨਸਾਨਾਂ ਵਾਲੀਆਂ ਨਹੀਂ ਹਨ ਤਾਂ ਤੇਰੀ ਤੁਲਨਾ ਜਾਨਵਰਾਂ ਦੇ ਨਾਲ ਬਰਾਬਰ ਹੀ ਕੀਤੀ

ਜਾਵੇਗੀ। ਔਰ ਅਗਰ ਤੂੰ ਇਸ ਮਨੁੱਖ ਜਾਮੇ ਦਾ ਲਾਹਾ ਪ੍ਰਾਪਤ ਕਰੇਂਗਾ ਤੇ ਇਨ੍ਹਾਂ ਗੁਣਾਂ ਦਾ ਧਾਰਨੀ ਹੋ ਜਾਵੇਂਗਾ ਕਿ ਸਤਿਗੁਰ ਜੀ ਨੇ ਮੈਨੂੰ ਇਸ ਸੰਸਾਰ ਤੇ ਭਗਤੀ, ਬੰਦਗੀ ਸਿਮਰਨ ਤੇ ਮਨੁੱਖ ਜਾਮੇ ਦਾ ਲਾਹਾ ਲੈਣ ਵਾਸਤੇ ਭੇਜਿਆ ਹੈ ਤਾਂ ਫਿਰ 'ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ' ਵੀ ਤੇਰਾ ਸਤਿਕਾਰ ਕਰਨਗੇ।

ਇਹ ਹੁਣ ਸਮਾਂ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਜੀ ਦਾ ਹੈ। ਸਰੀਰ ਉਦੋਂ ਹੀ ਹੈ ਜਦੋਂ ਗੁਰਮੁਖ-ਪਿਆਰਿਓ ਇਹ ਮਨੁੱਖ ਆਪਣੇ ਅਵਗੁਣਾਂ ਨੂੰ ਛੱਡ ਕੇ ਗੁਣਾਂ ਨੂੰ ਧਾਰ ਲੈਂਦਾ ਹੈ। ਜਦੋਂ ਇਹ ਮਨਮੁਖ, ਨਿੰਦਾ, ਦੁਸ਼ਟਾਂ, ਠੱਗਾਂ, ਚੋਰਾਂ ਦੀ ਸੰਗਤ ਛੱਡ ਕੇ ਸਤਿਸੰਗਤ ਵਿਚ ਆ ਜਾਂਦਾ ਹੈ। ਔਰ ਗੁਰੂ ਗ੍ਰੰਥ ਸਾਹਿਬ ਦੇ ਚਰਨਾਂ ਨਾਲ ਲੱਗ ਜਾਂਦਾ ਹੈ, ਫਿਰ ਇਸ ਦੇ ਜੀਵਨ ਵਿਚ ਬਹੁਤ ਹੀ ਵੱਡਾ ਮੋੜ ਆ ਜਾਂਦਾ ਹੈ। ਕਿਉਂਕਿ ਇਹ ਸਭ ਕੁਝ ਸਾਨੂੰ ਸੰਗਤ ਦੇ ਵਿਚ ਆ ਕੇ ਹੀ ਪਤਾ ਲੱਗੇਗਾ। ਐ ਮਨੁੱਖ ! ਅਗਰ ਤੇਰੇ ਜੀਵਨ ਦੇ ਵਿਚ ਪਰਮੇਸ਼ਰ ਦੀ ਅਰਾਧਣਾ ਨਹੀਂ, ਫਿਰ ਤਾਂ ਤੇਰੀ ਗਿਣਤੀ ਪਸ਼ੂਆਂ ਦੇ ਸਮਾਨ ਹੀ ਹੋਣੀ ਚਾਹੀਦੀ ਹੈ। ਇਸ ਲਈ, ਕਿਉਂ ਨਾ ਅਸੀਂ ਵੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਚਰਨਾਂ ਵਿਚ ਲੱਗ ਕਰਕੇ, ਉਹਨਾਂ ਗੁਰਮੁਖ ਭਗਤ ਪਿਆਰਿਆਂ ਦੀ ਗਿਣਤੀ ਦੇ ਵਿਚ ਆਪਣਾ ਨਾਮ ਲਿਖਾ ਦੇਈਏ ਤੇ ਜਿਨ੍ਹਾਂ ਦੇ ਪ੍ਰਤੀ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਫੈਸਲਾ ਹੈ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥

(ਪੰਨਾ ੩੦੫)

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ
ਬਾਣੀਆ ਸਿਰਿ ਬਾਣੀ॥

(ਪੰਨਾ ੯੨੦)

ਜਿਸ ਬਾਣੀ ਨੂੰ ਗਾਉਣ ਵਾਸਤੇ ਤੁਹਾਨੂੰ ਤਕਲੀਫ ਹੁੰਦੀ ਹੈ ਨਾ, ਜਿਸ ਬਾਣੀ ਨੂੰ ਪੜ੍ਹਨ ਵਾਸਤੇ ਤੁਹਾਨੂੰ ਤਕਲੀਫ ਹੁੰਦੀ ਹੈ ਨਾ ਤੇ ਜਿਸ ਬਾਣੀ ਦੇ ਫੈਸਲੇ ਨੂੰ ਸੁਣਨ ਦੀ ਤਕਲੀਫ ਹੁੰਦੀ ਹੈ ਨਾ, ਉਸੇ ਹੀ ਬਾਣੀ ਵਾਸਤੇ "ਧੰਨ ਗੁਰੂ ਅਮਰਦਾਸ ਮਹਾਰਾਜ ਜੀ" ਕ੍ਰਿਪਾ ਕਰਦੇ ਹਨ ;

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ
ਬਾਣੀਆ ਸਿਰਿ ਬਾਣੀ॥
ਜਿਨ ਕਉ ਨਦਰਿ ਕਰਮੁ ਹੋਵੈ
ਹਿਰਦੈ ਤਿਨਾ ਸਮਾਣੀ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ
ਜਪਿਹੁ ਸਾਰਿਗਪਾਣੀ॥
ਕਹੈ ਨਾਨਕੁ ਸਦਾ ਗਾਵਹੁ
ਏਹ ਸਚੀ ਬਾਣੀ॥ ੨੩॥

(ਪੰਨਾ ੯੨੦)

'ਭਾਈ ਗੁਰਦਾਸ ਜੀ' ਵੀ ਆਪਣੀ ਬਾਣੀ ਵਿੱਚ ਕ੍ਰਿਪਾ ਕਰਦੇ ਹਨ ;

"ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,
ਨਿਜ ਘਰਿ ਸਹਜ ਸਮਾਧ ਲਿਵ ਲਾਗੀ ਹੈ॥"

ਕਹਿੰਦੇ ਜਿਹੜਾ ਅਕਾਲ ਪਰਮੇਸ਼ਰ ਵਾਹਿਗੁਰੂ ਦੇ ਨਾਮ ਦਾ ਰਸ ਹੈ ਨਾ, ਜਿਹੜੀ ਇਸਦੀ ਪ੍ਰੀਤੀ ਹੈ ਨਾ, ਜਿਸ ਤਰ੍ਹਾਂ ਭੌਰਾ ਰਸ ਵਿਚ ਲੁਭਾਏਮਾਨ ਹੋ ਕਰਕੇ ਆਪਣੀ ਜਾਨ ਹੀ ਕੁਰਬਾਨ ਕਰ ਦਿੰਦਾ ਹੈ।

ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,
ਗੁਰਮਤਿ ਰਿਦੈ ਜਗਮਗ ਜੋਤਿ ਜਾਗੀ ਹੈ॥
ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,
ਅੰਮ੍ਰਿਤ ਨਿਧਾਨ ਪਾਨ ਦੁਰਮਤਿ ਭਾਗੀ ਹੈ॥
ਚਰਨ ਕਮਲ ਮਕਰੰਦ ਰਸ ਲੁਭਿਤ ਹੁਇ,
ਮਾਇਆ ਮੈ ਉਦਾਸ ਬਾਸ ਬਿਰਲੋ ਬੈਰਾਗੀ ਹੈ॥

(ਭਾਈ ਗੁਰਦਾਸ ਜੀ, ਕਬਿਤ ੯੮)

ਕਹਿੰਦੇ ਜਿਨ੍ਹਾਂ ਨੂੰ ਰਸ, ਪਰਮੇਸ਼ਰ ਦੀ ਬਾਣੀ ਦਾ ਆ ਗਿਆ ਨਾ, ਉਹ ਫਿਰ ਮਾਇਆ ਤੋਂ ਉਪਰਾਮ ਹੋ ਕੇ ਤੇਰੇ ਨਾਮ ਦੇ ਵਣਜਾਰੇ ਬਣ ਜਾਂਦੇ ਹਨ। ਤੇਰੇ ਨਾਮ ਦੇ ਬੈਰਾਗੀ ਬਣ ਜਾਂਦੇ ਹਨ ਤੇ ਜਿਨ੍ਹਾਂ ਦੇ ਪ੍ਰਤੀ ਗੁਰਦੇਵ ਜੀ ਦਾ ਇਹ ਫੈਸਲਾ ਹੈ ਕਿ :

ਜਨਮ ਜਨਮ ਕਾ ਵਿਛੁੜਿਆ ਮਿਲਿਆ॥
ਸਾਧ ਕ੍ਰਿਪਾ ਤੇ ਸੂਕਾ ਹਰਿਆ॥
ਸੁਮਤਿ ਪਾਏ ਨਾਮੁ ਧਿਆਏ
ਗੁਰਮੁਖਿ ਹੋਏ ਮੇਲਾ ਜੀਉ॥

(ਪੰਨਾ ੧੦੨)

ਔਰ ਜਦੋਂ ਗੁਰਮੁਖ-ਤਾਈ ਦੇ ਤੇਰੇ ਵਿਚ ਗੁਣ ਆ ਗਏ, ਫਿਰ ਤੇਰਾ ਅਕਾਲ-ਪੁਰਖ ਵਾਹਿਗੁਰੂ ਜੀ ਨਾਲ ਮਿਲਾਪ ਹੋ ਜਾਵੇਗਾ।

ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਆਪਣੇ ਚਰਨ ਆਨੰਦਪੁਰ ਸਾਹਿਬ ਦੀ ਧਰਤੀ ਤੇ ਪਾ ਕੇ ਉਸ ਨੂੰ ਪਵਿੱਤਰ ਕਰ ਰਹੇ ਹਨ। ਔਰ ਸਤਿਗੁਰਾਂ ਦੇ ਦਰਸ਼ਨ ਵਾਸਤੇ ਜੋ ਵੀ ਦੂਰੋਂ-ਨੇੜਿਓਂ ਸੰਗਤ ਆਈ ਸੀ, ਉਹਨਾਂ ਨੂੰ ਸਤਿਗੁਰ ਜੀ "ਸਿੱਖੀ ਦਾ ਪ੍ਰਚਾਰ" ਕਰ ਰਹੇ ਹਨ। ਔਰ ਜੋ ਵੀ ਉਹਨਾਂ ਦੇ ਮਨਾਂ ਦੇ ਵੀਚਾਰ ਸਨ, ਉਹ ਪੂਰਾ ਕਰਦੇ ਸਨ। ਉਹਨਾਂ ਸੰਗਤਾਂ ਨੂੰ ਖਾਲੀ ਨਹੀਂ ਸੀ ਜਾਣ ਦਿੰਦੇ। ਪਰ ਉਹਨਾਂ ਸਮਿਆਂ ਵਿਚ ਜਾਣ ਦਾ ਕੋਈ ਸਾਧਨ ਨਹੀਂ ਸੀ ਹੋਇਆ ਕਰਦਾ, ਨਾ ਹੀ ਕੋਈ ਪੁਲ ਹੋਇਆ ਕਰਦਾ ਸੀ। ਇਸ ਲਈ ਪੈਦਲ ਹੀ ਸਤਿਗੁਰਾਂ ਦੇ ਦਰਸ਼ਨ ਵਾਸਤੇ ਜਾਣਾ ਪੈਂਦਾ ਸੀ। ਲੇਕਿਨ ਅਗਰ ਅੱਜ ਦੇਖੀਏ ਇਹ ਚੀਜ਼ ਤਾਂ ਸਤਿਗੁਰ ਜੀ ਨੇ ਹਰ ਸਾਧਨ, ਹਰ ਮਨੁੱਖ ਨੂੰ ਬਖਸ਼ਿਆ ਹੋਇਆ ਹੈ। ਲੇਕਿਨ ਅਗਰ ਹਰ ਮਨੁੱਖ ਦੇ ਜੀਵਨ ਵਿਚ ਸਤਿਸੰਗਤ ਦਾ ਸਮਾਂ ਦੇਖੀਏ ਤਾਂ ਉਹ ਪੜ੍ਹਨੇ ਹੀ ਪੈ ਜਾਣਗੇ !

"ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥

(ਪੰਨਾ ੧੪੧੧)

ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥

(ਪੰਨਾ ੫੧੭)

ਅੱਜ ਦੇ ਗੁਰੂ ਕੇ ਸਿੱਖ ਦੇ ਕੋਲ ਹਰ ਸਾਧਨ ਵੀ ਹੈ। ਔਰ ਉਹਨਾਂ ਸਾਧਨਾਂ ਦੇ ਨਾਲ ਮਾਇਆ ਤਾਂ ਕਮਾਈ ਜਾ ਸਕਦੀ ਹੈ, ਦੁਨਿਆਵੀ ਕੰਮ ਵੀ ਕੀਤੇ ਜਾ ਸਕਦੇ ਹਨ, ਲੇਕਿਨ ਕੋਈ ਵਿਰਲੇ ਹੀ ਹਨ ਜੋ ਇਹਨਾਂ ਸਾਧਨਾਂ ਤੇ ਦੂਰੋਂ ਨੇੜਿਓਂ ਜਾ ਕੇ ਸਤਿਸੰਗਤ ਦੀਆਂ ਘੜੀਆਂ ਦਾ ਲਾਭ ਉਠਾ ਸਕਦੇ ਹਨ। ਇਹਨਾਂ ਪਾਵਨ-ਪਵਿੱਤਰ ਬੇਕੀਮਤੀ ਘੜੀਆਂ ਨੂੰ ਹਾਸਿਲ ਕਰਦੇ ਹਨ।

ਸੋ ਸਾਹਿਬਾਂ ਦੇ ਦਰਸ਼ਨ ਵਾਸਤੇ ਦੂਰੋਂ ਨੇੜਿਓਂ ਸੰਗਤ ਦਰਸ਼ਨ ਕਰਨ ਵਾਸਤੇ ਆਉਂਦੀ ਹੈ। ਔਰ ਸਤਲੁਜ ਦੇ ਦਰਿਆ ਤੇ ਇਕ ਮਲਾਹ ਹੈ ਜਿਸ ਦਾ ਨਾਂ ''ਸੈਦਾ'' ਹੈ। ਉਸਦਾ ਕਿੱਤਾ ਇਹੋ ਹੈ ਕਿ ਉਹ ਰਾਹੀਆਂ ਦੀ ਸੇਵਾ ਕਰਦਾ ਹੈ। ਉਸ ਦਾ ਕਰਮ ਹੀ ਇਹੋ ਹੈ ਤੇ ਉਸ ਦਾ ਧੰਦਾ ਵੀ ਇਹੋ ਹੈ ਕਿ ਅਗਰ ਕਿਸੇ ਨੇ ਸਤਲੁਜ ਦੇ ਦਰਿਆ ਤੋਂ ਪਾਰ ਜਾਣਾ ਹੋਵੇ ਤਾਂ ਉਹ ਆਪਣੀ ਬੇੜੀ ਵਿਚ ਬੈਠਾਲਦਾ ਹੈ। ਫਿਰ ਆਪਣੇ ਹੱਥਾਂ ਨਾਲ ਚੱਪੂ ਚਲਾਉਂਦਾ ਹੈ ਤੇ ਜੋ ਉਸ ਦੀ ਮਜ਼ਦੂਰੀ ਹੈ, ਉਹ ਲੋਕਾਂ ਕੋਲੋਂ ਲੈ ਕੇ ਉਸ ਨਾਲ ਆਪਣੇ ਬਾਲ-ਬੱਚੇ ਪਾਲ ਰਿਹਾ ਹੈ। ਪਰ ਅੱਜ ਉਸ 'ਸੈਦੇ' ਦੀ ਜ਼ਿੰਦਗੀ ਵਿਚ ਇਹੋ ਜਿਹਾ ਸਮਾਂ ਆ ਗਿਆ, ਇਹੋ ਜਿਹੀਆਂ ਘੜੀਆਂ ਆ ਗਈਆਂ ਕਿ :

ਪੂਰਬ ਕਰਮ ਅਕੁਰ ਜਬ ਪ੍ਰਗਟੇ
ਭੇਟਿਓ ਪੁਰਖੁ ਰਸਿਕ ਬੈਰਾਗੀ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ
ਜਨਮ ਜਨਮ ਕੀ ਸੋਈ ਜਾਗੀ॥

(ਪੰਨਾ ੨੦੪)

ਹਰਿ ਕੀਰਤਿ ਸਾਧਸੰਗਤਿ ਹੈ
ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ
ਜਿਸੁ ਪੁਰਬ ਲਿਖੇ ਕਾ ਲਹਿਨਾ॥

(ਪੰਨਾ ੬੪੨)

ਗੁਰਦੇਵ ਜੀ ਕਹਿੰਦੇ ਹਨ ਕਿ ਹਰ ਮਨੁੱਖ ਨੂੰ ਇਹ ਘੜੀਆਂ ਪ੍ਰਾਪਤ ਨਹੀਂ ਹੋ ਸਕਦੀਆਂ। ਭਾਵੇਂ ਗੁਰੂ-ਘਰ ਦੇ ਨਾਲ ਸਾਂਝੀ ਕੰਧ ਕਿਉਂ ਨਾ ਹੋਵੇ, ਭਾਵੇਂ ਅੱਠ-ਸੱਤ ਮੀਟਰ ਦਾ ਰਸਤਾ ਹੀ ਕਿਉਂ ਨਾ ਹੋਵੇ। ਪਰ :

ਬਿਨੁ ਭਾਗਾ ਸਤਸੰਗੁ ਨ ਲਭੈ
ਬਿਨੁ ਸੰਗਤਿ ਮੈਲੁ ਭਰੀਜੈ ਜੀਉ॥

(ਪੰਨਾ ੯੫)

ਇਸ ਤੋਂ ਭਾਵ ਹੈ ਕਿ ਬਗੈਰ ਭਾਗਾਂ ਤੋਂ ਇਹ ਘੜੀਆਂ ਪ੍ਰਾਪਤ ਨਹੀਂ ਹੁੰਦੀਆਂ। ਔਰ ਜਿਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦੀਆਂ, ਉਹਨਾਂ ਦਾ ਜੀਵਨ ਫਿਰ ਪਸ਼ੂਆਂ ਦੇ ਸਮਾਨ ਹੈ।

ਅੱਜ ਗੁਰਮੁਖ-ਪਿਆਰਿਓ, ਗੁਰੂ ਨਾਨਕ ਦੇਵ ਮਹਾਰਾਜ ਜੀ ਦੀ ਸਿੱਖ-ਸੰਗਤ ਸੈਦੇ ਦੀ ਬੇੜੀ ਵਿਚ ਬੈਠ ਗਈ। ਔਰ ਸਾਰੀ ਹੀ ਸੰਗਤ ਗੁਰੂ ਅਰਜਨ ਦੇਵ ਮਹਾਰਾਜ ਜੀ ਦੀ ਬਾਣੀ ਉਚਾਰ ਰਹੀ ਹੈ:

ਦੇਖਿ ਜੀਵਾ ਗੁਰ ਤੇਰਾ॥

ਦਰਸਨੁ ਦੇਖਿ ਜੀਵਾ ਗੁਰ ਤੇਰਾ॥

ਪੂਰਨ ਕਰਮੁ ਹੋਇ ਪ੍ਰਭ ਮੇਰਾ॥ ੧॥

ਸਿੱਖ-ਸੰਗਤਾਂ ਆਪਣਾ ਸ਼ਬਦ ਪੜ੍ਹ ਰਹੀਆਂ ਹਨ ਤੇ ਸੈਦਾ ਆਪਣਾ ਚੱਪੂ ਨਾਲ-ਨਾਲ ਚਲਾਈ ਜਾ ਰਿਹਾ ਹੈ ਔਰ ਸਿੱਖ-ਸੰਗਤਾਂ ਵੱਲ ਨਾਲ ਦੇਖੀ ਵੀ ਜਾ ਰਿਹਾ ਹੈ ਕਿ ਇਹ ਕਿਸ ਦੇ ਸ਼ਬਦ ਪੜ੍ਹ ਰਹੀਆਂ ਹਨ, ਇਹ ਕਿਸ ਦੇ ਗੀਤ ਗਾ ਰਹੀਆਂ ਹਨ ? ਕਿਉਂਕਿ ਇਸ ਨੂੰ ਸੁਣ ਕੇ ਮੇਰੇ ਮਨ ਨੂੰ ਬੜੀ ਸ਼ਾਂਤੀ ਆ ਰਹੀ ਹੈ। ਔਰ ਮੇਰਾ ਦਿਲ ਕਰ ਰਿਹਾ ਹੈ ਕਿ ਜੋ ਸੰਗਤਾਂ ਸ਼ਬਦ ਗਾ ਰਹੀਆਂ ਹਨ, ਮੈਂ ਇਸ ਨੂੰ ਸੁਣੀ ਹੀ ਜਾਵਾਂ।

"ਦਰਸਨੁ ਦੇਖਿ ਜੀਵਾ ਗੁਰ ਤੇਰਾ॥

ਪੂਰਨ ਕਰਮੁ ਹੋਇ ਪ੍ਰਭ ਮੇਰਾ॥ ੧॥

ਇਹ ਬੇਨੰਤੀ ਸੁਣਿ ਪ੍ਰਭ ਮੇਰੇ॥

ਦੇਹਿ ਨਾਮੁ ਕਰਿ ਅਪਣੇ ਚੇਰੇ॥

(ਪੰਨਾ ੭੪੨)

ਅਗਰ ਸੰਗਤਾਂ ਦੀ ਇਹੋ ਬੇਨਤੀ ਹੈ ਨਾ ਫਿਰ ਸਤਿਗੁਰ ਜੀ ਆਪਣੇ ਦਰਸ਼ਨ-ਦੀਦਾਰ ਦੇ ਹੀ ਦਿੰਦੇ ਹਨ। ਪੜ੍ਹਦੇ ਤਾਂ ਹਰ ਰੋਜ਼ ਹਾਂ ਕਿ ;

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥

ਬਿਲਪ ਕਰੇ ਚਾਤ੍ਰਿਕ ਕੀ ਨਿਆਈ॥

ਤ੍ਰਿਖਾ ਨ ਉਤਰੈ ਸਾਂਤਿ ਨ ਆਵੈ

ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥

ਹਉ ਘੋਲੀ ਜੀਉ ਘੋਲਿ ਘੁਮਾਈ

ਗੁਰ ਦਰਸਨ ਸੰਤ ਪਿਆਰੇ ਜੀਉ॥ ੧॥ ਰਹਾਉ॥

(ਪੰਨਾ ੯੬)

ਪੜ੍ਹਦੇ ਤਾਂ ਅਸੀਂ ਹਰ ਰੋਜ਼ ਹਾਂ, ਲੇਕਿਨ ਕਦੇ ਅਸੀਂ ਆਪਣੇ ਮਨ ਵੱਲ ਧਿਆਨ ਮਾਰ ਕੇ ਵੇਖਿਆ ਕਿ ਐ ਮਨਾ ! ਤੂੰ ਲੋਚ ਰਿਹਾ ਹੈਂ ਗੁਰੂ ਦੇ ਦਰਸ਼ਨਾਂ ਨੂੰ। ਐ ਅੱਖੀਓ ! ਤੁਸੀਂ ਲੋਚ ਰਹੀਆਂ ਹੋ, ਤੁਸੀਂ ਤਰਸ ਰਹੀਆਂ ਹੋ ਕਿ ਮੈਨੂੰ ਗੁਰਦੇਵ ਜੀ ਦੇ, ਅਕਾਲ ਪੁਰਖ ਜੀ ਦੇ ਦਰਸ਼ਨ ਹੋ ਜਾਣ ਜਾਂ ਕੇਵਲ ਪੜ੍ਹਨ ਦੇ ਨਾਲ ਹੀ ਸਬੰਧਿਤ ਹੋ ਗਏ, ਸੁਣਨ ਦੇ ਨਾਲ ਹੀ ਸਬੰਧਿਤ ਹੋ ਗਏ।

ਪੰਚਮ ਪਿਤਾ ਜੀ ਕ੍ਰਿਪਾ ਕਰਦੇ ਹਨ ਕਿ ਇਕ ਇਨਸਾਨ ਨੂੰ ਸਮਝਾਉਣ ਵਾਸਤੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤੁਹਾਨੂੰ "ਜਾਨਵਰਾਂ" ਦੀਆਂ ਉਦਾਹਰਣਾਂ ਦੇਣੀਆਂ ਪੈ ਗਈਆਂ :

ਜਿਉ ਮਛੁਲੀ ਬਿਨ ਪਾਣੀਐ
ਕਿਉਂ ਜੀਵਣੁ ਪਾਵੈ॥
ਬੂੰਦ ਵਿਹੂਣਾ ਚਾਤ੍ਰਿਕੋ
ਕਿਉ ਕਰਿ ਤ੍ਰਿਪਤਾਵੈ॥
ਨਾਦ ਕੁਰੰਕਹਿ ਬੇਧਿਆ
ਸਨਮੁਖ ਉਠਿ ਧਾਵੈ॥
ਭਵਰੁ ਲੋਭੀ ਕੁਸਮ ਬਾਸੁ ਕਾ
ਮਿਲਿ ਆਪੁ ਬੰਧਾਵੈ॥
ਤਿਉਂ ਸੰਤ ਜਨਾ ਹਰਿ ਪ੍ਰੀਤਿ ਹੈ
ਦੇਖਿ ਦਰਸੁ ਅਘਾਵੈ॥

(ਪੰਨਾ ੭੦੮)

ਕਹਿੰਦੇ ਜਿਸ ਤਰ੍ਹਾਂ ਇਹ ਜਾਨਵਰ ਤਰਸਦੇ ਹੈ ਨਾ ਆਪਣੇ ਪਿਆਰੇ ਨੂੰ, ਉਸੇ ਤਰ੍ਹਾਂ ਜਿਹੜਾ ਸੰਤ ਜਨ ਹੈ, ਭਾਵ ਕਿ ਜਿਹੜਾ ਗੁਰੂ ਕਾ ਸਿੱਖ ਹੈ, ਗੁਰੂ ਕਾ ਭਗਤ ਹੈ, ਉਹ ਵੀ ਅਕਾਲ ਪੁਰਖ ਵਾਹਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨਾ ਚਾਹੁੰਦਾ ਹੈ। ਇਸ ਲਈ ਜਿਵੇਂ ਜਾਨਵਰ ਤਰਸਦੇ ਹਨ ਆਪਣੇ ਪਿਆਰੇ ਦੀ ਪ੍ਰਾਪਤੀ ਲਈ, ਉਸ ਤਰ੍ਹਾਂ ਤੈਨੂੰ ਵੀ ਤਰਸਨਾ ਪਵੇਗਾ ਤਾਂ ਹੀ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਤਸ਼ਾਹ ਜੀ ਕ੍ਰਿਪਾ ਕਰਨਗੇ। ਔਰ ਜੇ ਤੇਰੇ ਤੇ ਸਤਿਗੁਰ ਦੀ ਕ੍ਰਿਪਾ ਹੋ ਗਈ, ਜੇ ਤੈਨੂੰ ਇਹ ਮਹਾਨ ਸਤਿਸੰਗਤ ਦੀਆਂ ਘੜੀਆਂ ਪ੍ਰਾਪਤ ਹੋ ਗਈਆਂ ਤਾਂ ਫਿਰ ਤੂੰ ਕਾਹਦੇ ਵਾਸਤੇ ਆਪਣਾ ਸਮਾਂ ਵਿਅਰਥ ਗਵਾ ਰਿਹਾ ਹੈਂ ? ਕੀ ਤੂੰ ਇਹਨਾਂ ਘੜੀਆਂ ਦਾ ਲਾਭ ਪ੍ਰਾਪਤ ਨਹੀਂ ਕਰ ਸਕਦਾ ?

ਦਾਸ ਅਰਜ਼ ਕਰ ਰਿਹਾ ਸੀ "ਸੈਦਾ ਮਲਾਹ" ਬਾਰੇ। ਜਦੋਂ ਉਸ ਨੇ ਆਪਣੀ ਬੇੜੀ ਦਰਿਆ ਦੇ ਕੰਢੇ ਤੇ ਲਾਉਣੀ ਕੀਤੀ ਤਾਂ ਉਸ ਨੇ ਸਿੱਖ ਸੰਗਤਾਂ ਕੋਲੋਂ ਪੁਛਣਾ ਕੀਤਾ ਕਿ ਤੁਸੀਂ ਮੈਨੂੰ ਦੱਸਣਾ ਕਰੋਗੇ ਕਿ ਇਹ ਬਾਣੀ ਕਿਸ ਦੀ ਹੈ, ਇਹ ਗੀਤ ਕਿਸ ਦੇ ਹਨ? ਕਿਉਕਿ ਇਸ ਨੂੰ ਸੁਣ ਕੇ ਮੇਰੇ ਮਨ ਨੂੰ ਬੜੀ ਸ਼ਾਂਤੀ ਆ ਰਹੀ ਹੈ। ਔਰ ਵਾਕਈ ਹੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਜੋ ਮਨੋਂ ਦਰਸ਼ਨ ਕਰਨ ਵਾਸਤੇ ਜਾਏ ਤੇ ਉਸ ਨੂੰ ਦਰਸ਼ਨ ਹੋ ਜਾਂਦੇ ਹਨ।

ਇਹ ਬੇਨੰਤੀ ਸੁਣਿ ਪ੍ਰਭ ਮੇਰੇ॥
ਦੇਹਿ ਨਾਮੁ ਕਰਿ ਅਪਣੇ ਚੇਰੇ॥

(ਪੰਨਾ ੭੪੨)

ਕੀ ਉਹਨਾਂ ਕੋਲੋਂ ਨਾਮ ਦਾ ਕਿਣਕਾ ਮਿਲ ਜਾਂਦਾ ਹੈ ? ਇਹ ਸਭ ਸੁਣ ਕੇ ਸਿੱਖ-ਸੰਗਤਾਂ ਨੇ ਕਹਿਣਾ ਕੀਤਾ ਕਿ ਜੋ ਦਸਵੇਂ ਗੁਰੂ ਨਾਨਕ ਦੀ ਜੋਤ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਹਨ ਅਰਥਾਤ ਜੋ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਹਨ, ਉਹ ਸਭ ਦੇ ਦਿਲਾਂ ਦੀਆਂ ਜਾਣਦਾ ਹੈ। ਨਿਰੰਕਾਰੀ ਜੋਤ ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਬਚਨ ਆਪ ਜੀ ਨੇ ਕਰੋੜਾਂ ਵਾਰੀ ਪੜ੍ਹੇ ਹੋਣਗੇ :

ਗਾਵੈ ਕੋ ਜਾਪੈ ਦਿਸੈ ਦੂਰਿ॥
ਗਾਵੈ ਕੋ ਵੇਖੈ ਹਾਦਰਾ ਹਦੂਰਿ॥

(ਜਪੁਜੀ ਸਾਹਿਬ)

ਸੈਦੇ ਨੇ ਕਿਹਾ ਕਿ ਮੈਨੂੰ ਕੋਈ ਢੰਗ, ਮੈਨੂੰ ਕੋਈ ਜੁਗਤੀ ਦੱਸੋ ਕਿ ਜਿਸ ਤਰ੍ਹਾਂ ਆਪ ਜੀ ਕੋਲ ਸਮਾਂ ਹੈ ਆਨੰਦਪੁਰ ਸਾਹਿਬ ਜਾ ਕੇ ਸਤਿਗੁਰਾਂ ਦੇ ਪ੍ਰਤੱਖ ਦਰਸ਼ਨ ਕਰ ਲੈਣੇ, ਅੰਮ੍ਰਿਤ-ਮਈ ਬਚਨ ਉਹਨਾਂ ਦੇ ਸੁਣ ਲੈਣੇ, ਆਪਣੇ ਮਨ ਦੀਆਂ ਭੁੱਖਾਂ ਵੀ ਤੁਸੀਂ ਲਾਹ ਲੈਣੀਆਂ। ਕੀ ਇਸ ਤਰ੍ਹਾਂ ਮੇਰੇ ਤੇ ਵੀ ਕ੍ਰਿਪਾ ਹੋ ਜਾਵੇਗੀ ? ਕਿਉਂਕਿ ਮੈਂ ਜੋ ਵੀ ਕਮਾਉਂਦਾ ਹਾਂ ਉਹ ਇਸ ਤਰ੍ਹਾਂ ਨਾਲ ਹੀ ਕਮਾਉਂਦਾ ਹਾਂ ਤੇ ਜੇਕਰ ਮੈਂ ਇਕ ਦਿਨ ਵਾਸਤੇ ਹੀ ਅਗਰ ਆਨੰਦਪੁਰ ਸਾਹਿਬ ਤੁਹਾਡੇ ਨਾਲ ਚਲਾ ਗਿਆ ਤਾਂ ਮੇਰਾ ਪਰਿਵਾਰ ਪਿਛੋਂ ਭੁੱਖਾ ਰਹਿ ਜਾਵੇਗਾ। ਇਸ ਲਈ ਕੋਈ ਐਸਾ ਤਰੀਕਾ ਹੈ ਕਿ ਦਿਲਾਂ ਦੀਆਂ ਜਾਣਨ ਵਾਲਾ ਮੈਨੂੰ ਇਥੇ ਹੀ ਦਰਸ਼ਨ ਦੇ ਦੇਵੇ !

ਸਾਚੁ ਕਹੌਂ ਸੁਨ ਲੇਹੁ ਸਭੈ
ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥

ਭਾਵ ਕਿ ਜਿਸ ਨੇ ਪ੍ਰੇਮ ਕੀਤਾ, ਉਸ ਨੂੰ ਪ੍ਰਭੂ ਦੀ ਪ੍ਰਾਪਤੀ ਹੋ ਗਈ। ਹੁਣ ਇਹ ਤੀਰ ਸੈਦੇ ਦੇ ਦਿਲ ਤੇ ਵੀ ਅਸਰ ਕਰ ਗਏ।

ਕਬੀਰ ਸਤਿਗੁਰ ਸੂਰਮੇ
ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ
ਪਰਾ ਕਰੇਜੇ ਛੇਕੁ॥

(ਪੰਨਾ ੧੩੭੪)

ਹੁਣ ਸੈਦੇ ਦਾ ਕਿਸੇ ਵੀ ਕੰਮ ਵਿਚ ਮਨ ਨਹੀਂ ਲੱਗ ਰਿਹਾ। ਉਸ ਦੇ ਦਿਲ ਦੇ ਤਾਰ ਅੱਠੇ-ਪਹਿਰ ਚੌਵੀ ਘੰਟੇ ਸਤਿਗੁਰਾਂ ਦੇ ਦਰਸ਼ਨ ਲਈ ਤੜਪ ਰਹੇ ਹਨ। ਜਿਹੜਾ ਬੇੜੀ ਦਾ ਵੀ ਕੰਮ ਉਹ ਕਰਦਾ ਸੀ, ਉਸ ਨੇ ਉਹ ਵੀ ਛੱਡ ਦਿੱਤਾ। ਹੁਣ ਉਹ ਬੈਰਾਗੀ ਹੋ ਗਿਆ ਤੇ ਉਸ ਦੇ ਮਨ ਵਿਚ ਇਹ ਖਿਆਲ ਆਉਂਦਾ ਹੈ ਕਿ ਮੈਂ ਇਨ੍ਹਾਂ ਅੱਖੀਆਂ ਦੇ ਨਾਲ ਦਸਮੇਸ਼ ਪਿਤਾ ਜੀ ਦੇ ਦਰਸ਼ਨ ਹੀ ਨਹੀਂ ਕੀਤੇ ਔਰ ਜੇ ਕੋਈ ਬਾਈਧਾਰ ਦਾ ਰਾਜਾ ਆ ਗਿਆ, ਕਲਗੀ ਉਸ ਨੇ ਵੀ ਲਾਈ ਹੁੰਦੀ ਹੈ, ਫੌਜਾਂ ਉਸ ਕੋਲ ਵੀ ਹੁੰਦੀਆਂ ਹਨ ਤੇ ਫਿਰ ਮੈਨੂੰ ਪਛਾਣ ਕਿਵੇਂ ਹੋਵੇਗੀ ਕਿ ਇਹ ਕਲਗੀਧਰ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਹਨ। ਹੁਣ ਉਹ ਆਪਣੀ ਕੁੱਲੀ ਵਿਚ ਬੈਠ ਗਿਆ ਤੇ ਪੱਕੇ ਤੌਰ ਤੇ ਇਹ ਅਰਦਾਸ ਕਰਨ ਲੱਗ ਪਿਆ ਕਿ :

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥

(ਪੰਨਾ ੯੬)

ਭਾਵ ਕਿ ਹੁਣ ਇਕ ਇਕ ਘੜੀ ਕਈ ਜੁੱਗਾਂ ਦੇ ਸਮਾਨ ਬਤੀਤ ਹੁੰਦੀ ਹੈ। ਪਰ ਇਹੋ ਜਿਹੀ ਬਾਣੀ ਪੜ੍ਹ ਕੇ ਵੀ ਹੁਣ ਤੱਕ ਕਈ ਪੱਥਰ ਦਿਲ ਸੰਸਾਰ ਤੇ ਕਾਇਮ ਹਨ। ਸੈਦਾ ਆਪਣੀ ਕੁੱਲੀ ਵਿਚ ਅੰਦਰ ਬੈਠ ਗਿਆ ਤੇ ਕਹਿੰਦਾ ਹੈ ਕਿ ਮਹਾਰਾਜ ! ਹੁਣ ਤਾਂ ਮੈਂ ਇਸ ਕੁੱਲੀ ਤੋਂ ਤਾਂ ਹੀ ਬਾਹਰ ਨਿਕਲਾਂਗਾ, ਜਦੋਂ ਸਤਿਗੁਰ ਜੀ ਤੁਸੀਂ ਆਪ ਘੋੜਾ ਬਾਹਰ ਖੜਾ ਕਰਕੇ, ਤੇ ਇਸ ਕੁੱਲੀ ਵਿਚ ਆ ਕੇ ਮੈਨੂੰ ਖੁਦ ਆਵਾਜ਼ ਦੇਵੋਗੇ ਨਾ ਕਿ ਸੈਦਿਆ ! ਆ ਬੇੜੀ ਇਧਰ ਨੂੰ ਕਰ ਦੇ, ਅਸੀਂ ਪਾਰ ਦੇ ਪੱਤਨ ਨੂੰ ਜਾਣਾ ਹੈ। ਜਦੋਂ ਪ੍ਰੇਮਾ-ਭਗਤੀ ਸਿਖਰਾਂ ਤੇ ਪਹੁੰਚ ਗਈ ਤਾਂ ਖੜਕ ਪਈਆਂ ਤਾਰਾਂ। ਔਰ ਜਦੋਂ ਪ੍ਰੇਮ ਦੇ ਰਾਹੀਂ ਸੈਦੇ ਦਾ ਸੰਦੇਸ਼ਾ ਗੁਰੂ ਦੇ ਚਰਨਾਂ ਤੱਕ ਪਹੁੰਚਿਆ ਤਾਂ ਸਤਿਗੁਰ ਜੀ ਨੇ ਬਗੈਰ ਕਿਸੇ ਹੋਰ ਨੂੰ ਸੰਦੇਸ਼ਾਂ ਦੇ ਕੇ ਕੇਵਲ ਨੀਲੇ ਨੂੰ ਘੋੜਾ ਲਿਆਉਣ ਲਈ ਕਿਹਾ। ਨਾ ਹੀ ਸਤਿਗੁਰਾਂ ਨੇ ਸ਼ਸਤਰ ਤਿਆਰ ਕਰਨ ਲਈ ਕਹੇ ਤੇ ਨਾ ਹੀ ਨਗਾਰਾ ਵਜਾਉਣ ਲਈ ਕਿਹਾ। ਸਾਹਿਬ ਜਲਦੀ ਨਾਲ 'ਨੀਲੇ' ਤੇ ਸਵਾਰ ਹੋ ਕੇ ਆਪਣੀ ਮੰਜ਼ਿਲ ਵੱਲ ਨੂੰ ਤੁਰ ਪਏ। ਸਿਆਣੇ ਸਿੰਘਾਂ ਨੇ ਜਦੋਂ ਸਤਿਗੁਰ ਜੀ ਨੂੰ ਦੇਖਣਾ ਕੀਤਾ ਤਾਂ ਉਹ ਆਪਸ ਵਿਚ ਬਚਨ ਕਰਨ ਲੱਗ ਪਏ ਕਿ ਪਤਾ ਨਹੀਂ ਸਤਿਗੁਰ ਜੀ ਅੱਜ ਕਿਧਰ ਗਏ ਹਨ ? ਉਹਨਾਂ ਨੇ ਬਗੈਰ ਕਿਸੇ ਦੇ ਕਹਿਆਂ ਹੀ ਆਪਣੇ ਆਪ ਨੂੰ ਤਿਆਰ ਕਰ ਲਿਆ। 21 ਸਿੰਘ ਹੱਟਵੇਂ ਹੋ ਕੇ ਗੁਰੂ ਜੀ ਦੇ ਪਿੱਛੇ-ਪਿੱਛੇ ਰਹੇ ਤਾਂਕਿ ਦਸਮੇਸ਼ ਪਿਤਾ ਜੀ ਸਾਨੂੰ ਦੇਖ ਕੇ ਕਿਤੇ ਝਿੜਕਨ ਨਾ ਲੱਗ ਪੈਣ। ਔਰ ਇਹ ਨਾ ਕਹਿ ਦੇਣ ਕਿ ਸਾਡੀ ਆਗਿਆ ਤੋਂ ਬਿਨਾਂ ਤੁਸੀਂ ਕਿਉਂ ਆ ਗਏ ?

ਅੱਜ ਵੀ ਸੈਦਾ ਆਪਣੀ ਕੁੱਲੀ ਵਿਚ ਹੀ ਬੈਠਾ ਹੋਇਆ ਹੈ ਤੇ ਨਾਲੇ ਸੁਪਨੇ ਦੇਖ ਰਿਹਾ ਹੈ ਕਿ ਕੀ ਇਹ ਸੁਪਨੇ ਸਾਕਾਰ ਹੋ ਜਾਣਗੇ ? ਇਹ ਮੇਰੇ ਖੌਫ ਇਕ ਦਿਨ ਪੂਰੇ ਹੋ

ਜਾਣਗੇ ? ਲੇਕਿਨ ਗੁਰਮੁਖ ਪਿਆਰਿਓ ਅੱਜ ਉਹ ਸਮਾਂ ਆ ਗਿਆ ਤੇ ਅਕਾਲ ਪੁਰਖ ਵਾਹਿਗੁਰੂ ਦੀ ਵੀ ਕ੍ਰਿਪਾ ਹੋ ਗਈ ਤੇ ਅੱਜ ਉਹ ਘੜੀਆਂ ਵੀ ਖਤਮ ਹੋ ਗਈਆਂ, ਜਿਨ੍ਹਾਂ ਦੀ ਉਡੀਕ ਸੈਦਾ ਕਰ ਰਿਹਾ ਸੀ। ਫਿਰ ਦਸਮੇਸ਼ ਪਿਤਾ ਜੀ ਦੇ ਘੋੜੇ ਦੀਆਂ ਪਾਇਲਾਂ ਦੀ ਆਵਾਜ਼ ਸੈਦੇ ਦੇ ਕੰਨਾਂ ਵਿਚ ਪਈ ਤੇ ਫਿਰ ਦੇਖਦਾ ਹੈ ਕਿ ਇਹ ਕੰਨ ਉਸੇ ਤਰ੍ਹਾਂ ਹੀ ਵੱਜ ਰਹੇ ਹਨ ਜਾਂ ਸੱਚੀਂ-ਮੁੱਚੀਂ ਨੀਲਾ ਗੁਰੂ ਗੋਬਿੰਦ ਸਿੰਘ ਮਹਾਰਾਜ ਨੂੰ ਲੈ ਕੇ ਆ ਗਿਆ। ਅਜੇ ਇਹ ਮਨੋਂ-ਮਨੀ ਸੋਚ ਹੀ ਰਿਹਾ ਸੀ ਕਿ ਦਸਮੇਸ਼ ਪਿਤਾ ਜੀ ਨੇ ਕੁੱਲੀ ਵਿਚ ਆ ਕੇ ਇਹ ਆਵਾਜ਼ਾਂ ਮਾਰਨੀਆਂ ਸ਼ੁਰੂ ਕੀਤੀਆਂ ਕਿ ਸੈਦਿਆ ! ਅਸੀਂ ਪਾਰਲੇ ਪੱਤਨ ਨੂੰ ਜਾਣਾ ਹੈ। ਇਸ ਲਈ ਆ ਬੇੜੀ ਜ਼ਰਾ ਕੰਡੇ ਨੂੰ ਲਾ ਦੇ। ਜਦੋਂ ਸੈਦੇ ਨੇ ਇਹ ਆਵਾਜ਼ ਸੁਣੀ ਤੇ ਆਪਣੀਆਂ ਅੱਖਾਂ ਨਾਲ ਕਲਗੀਧਰ ਪਾਤਸ਼ਾਹ ਜੀ ਨੂੰ ਵੇਖਿਆ ਤਾਂ ਸੈਦੇ ਦੀ ਸੁੱਧ-ਬੁੱਧ ਖੋਹ ਗਈ। ਔਰ ਸਤਿਗੁਰਾਂ ਦੇ ਚਰਨਾਂ ਤੇ ਢਹਿ ਪਿਆ ਤੇ ਇੰਨਾ ਬੈਰਾਗ ਵਿਚ ਡੁੱਬਿਆ ਹੋਇਆ ਸੀ ਕਿ ਆਪਣੇ ਹੰਝੂਆਂ ਦੇ ਨਾਲ ਹੀ ਸਤਿਗੁਰੂ ਜੀ ਦੇ ਚਰਨ ਧੋਅ ਦਿੱਤੇ। ਫਿਰ ਦਸਮੇਸ਼ ਪਿਤਾ ਜੀ ਨੇ ਉਠਾ ਕੇ ਆਪਣੀ ਛਾਤੀ ਨਾਲ ਲਾਉਣਾ ਕੀਤਾ ਤੇ ਸੈਦਾ ਗੁਰੂ ਜੀ ਨੂੰ ਬਾਰ-ਬਾਰ ਇਹ ਬਚਨ ਕਰ ਰਿਹਾ ਹੈ ਕਿ ਮੈਂ ਸੁਣੇ ਸੀ ਸ਼ਬਦ, ਮੈਂ ਪੜ੍ਹੇ ਸੀ ਸ਼ਬਦ :

"ਜੈਸਾ ਸਤਿਗੁਰੁ ਸੁਣੀਦਾ
ਤੈਸੋ ਹੀ ਮੈ ਡੀਠੁ ॥
ਵਿਛੁੜਿਆ ਮੇਲੇ ਪ੍ਰਭੂ
ਹਰਿ ਦਰਗਹ ਕਾ ਬਸੀਠੁ ॥
ਹਰਿ ਨਾਮੋ ਮੰਤ੍ਰ ਦ੍ਰਿੜਾਇਦਾ
ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ
ਜਿਨਾ ਧੁਰੇ ਪਇਆ ਸੰਜੋਗੁ ॥

(ਪੰਨਾ ੯੫੭)

ਹੇ ਸੋਢੀ ਸੁਲਤਾਨ ! ਜਿਹੜੇ ਸ਼ਬਦ ਮੈਂ ਇਸ ਰਸਨਾ ਤੋਂ ਪੜ੍ਹਦਾ ਸੀ ਨਾ, ਜਿਸ ਸ਼ਬਦ ਦੇ ਮੈਂ ਨੇਤਰਾਂ ਰਾਹੀਂ ਦਰਸ਼ਨ ਕਰਦਾ ਸੀ ਤੇ ਜਿਹੜੇ ਸ਼ਬਦ ਮੈਂ ਇਨ੍ਹਾਂ ਕੰਨਾਂ ਨਾਲ ਸੁਣਦਾ ਸੀ, ਅੱਜ ਉਹਨਾਂ ਸ਼ਬਦਾਂ ਦੇ ਮੈਂ ਪ੍ਰਤੱਖ ਦਰਸ਼ਨ ਕਰ ਲਏ। ਸਤਿਗੁਰ ਜੀ, ਵਾਅਕੇ ਹੀ ਆਪ ਦਿਲਾਂ ਦੀਆਂ ਜਾਣਨ ਵਾਲੇ ਹੋ। ਇਕ ਗਰੀਬ ਮਨੁੱਖ ਦੀ ਅਰਦਾਸ ਬੇਨਤੀ ਸੁਣ ਕੇ ਆਪ ਜੀ ਨੇ ਕ੍ਰਿਪਾ ਕਰਕੇ ਮੈਨੂੰ ਦਰਸ਼ਨ ਦੀਦਾਰੇ ਦਿੱਤੇ ਹਨ। ਔਰ ਜਦੋਂ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਅੰਮ੍ਰਿਤ ਮਈ ਬਚਨ ਮੁਬਾਰਕ ਰਸਨਾ ਤੋਂ ਕਰਨੇ ਕੀਤੇ ਕਿ ਸੈਦਿਆ, "ਤੇਰੇ ਭਾਗ ਜਾਗੇ, ਤੇਰੀ ਪ੍ਰੇਮਾ-ਭਗਤੀ ਸਾਨੂੰ ਆਨੰਦਪੁਰ ਸਾਹਿਬ ਦੀ

ਪਾਵਨ ਪਵਿੱਤਰ ਧਰਤੀ ਤੋਂ ਖਿੱਚ ਕੇ ਲੈ ਕਰਕੇ ਆਈ ਹੈ। ਮੈਂ ਕਿਸੇ ਨੂੰ ਦੱਸਣ ਤੋਂ ਬਗੈਰ ਹੀ ਇਥੇ ਆ ਗਿਆ ਹਾਂ। ਡਾ: ਇਕਬਾਲ ਇਸ ਬਾਰੇ ਲਿਖਦੇ ਹਨ ਕਿ :

> "ਖੁਦੀ ਕੋ ਕਰ ਬੁਲੰਦ ਇਤਨਾ,
> ਕਿ ਤਕਦੀਰ ਸੇ ਪਹਿਲੇ,
> ਖ਼ੁਦਾ ਬੰਦੇ ਸੇ ਖੁਦ ਪੂਛੇ,
> ਕਿ ਬਤਾ ਤੇਰੀ ਰਜ਼ਾ ਕਿਆ ਹੈ।"

ਉਸ ਭਗਤੀ ਦਾ ਕੀਤੇ ਹੋਏ ਦਾ ਵੀ ਕੀ ਫਾਇਦਾ, ਉਸ ਸਿਮਰਨ ਕੀਤੇ ਹੋਏ ਦਾ ਵੀ ਕੀ ਫਾਇਦਾ ਔਰ ਉਸ ਸਿੱਖ ਬਣਨ ਦਾ ਵੀ ਕੀ ਫਾਇਦਾ ਕੀ ਗੁਰੂ ਆਪਣੇ ਸਿੱਖ ਨੂੰ ਅੰਤਰ-ਆਤਮੇ ਹੀ ਪੁੱਛੇ ਨਾ ਕਿ ਐ ਗੁਰਮੁਖ-ਪਿਆਰਿਆ ਦੱਸ ਤੇਰੀ ਰਜ਼ਾ ਕੀ ਹੈ ?"

ਸੋ ਗੁਰਮੁਖ ਪਿਆਰਿਓ ! ਇਹੋ ਜਿਹਾ ਪ੍ਰੇਮ ਸਾਡੇ ਹਿਰਦੇ ਵਿਚ ਵੱਸ ਜਾਵੇ, ਇਹੋ ਜਿਹੀ ਭਗਤੀ ਸਾਡੇ ਹਿਰਦੇ ਵਿਚ ਵੱਸ ਜਾਵੇ ਕਿ ਸਤਿਗੁਰ ਪਾਤਸ਼ਾਹ ਜੀ ਨੂੰ ਅਸੀਂ ਆਪਣੇ ਅੰਗ-ਸੰਗ ਸਮਝੀਏ। ਔਰ ਉਸ ਭਗਤੀ ਦਾ, ਉਸ ਸਿਮਰਨ ਦਾ, ਉਸ ਬਾਣੀ ਪੜ੍ਹਨ ਦਾ, ਉਸ ਸਤਿਸੰਗਤ ਕੀਤੇ ਦਾ ਤੇ ਗੁਰਸਿੱਖ-ਪੁਣੇ ਦਾ ਫਾਇਦਾ ਉਦੋਂ ਨਜ਼ਰ ਆਵੇਗਾ, ਜਦੋਂ ਦੁਨੀਆਂ ਦਾ ਮਾਲਿਕ ਉਸ ਭਗਤ ਦੇ ਸਾਹਮਣੇ ਖੁਦ ਖੜਾ ਹੋ ਜਾਵੇ। ਔਰ ਇਹ ਗੱਲ ਪੁਛੇ ਕਿ ਦੱਸ ਤੇਰੀ ਕੀ ਮਰਜ਼ੀ ਹੈ ? ਇਹ ਸਭ ਕੁਝ ਉਦੋਂ ਹੀ ਹੋ ਸਕਦਾ ਹੈ ਜਦੋਂ ਤੂੰ ਸੱਚੇ ਮਨ ਨਾਲ ਗੁਰੂ ਨੂੰ ਯਾਦ ਕਰੇਂਗਾ, ਸੱਚੇ ਮਨ ਨਾਲ ਗੁਰੂ ਦੀ ਬੰਦਗੀ ਕਰੇਂਗਾ ਤੇ ਸੱਚੇ ਮਨ ਨਾਲ ਗੁਰੂ ਦੀ ਭਗਤੀ ਕਰੇਂਗਾ। ਤਾਂ ਹੀ ਤੈਨੂੰ ਸੈਦਾ ਵਰਗੇ ਭਾਗ ਨਸੀਬ ਹੋ ਸਕਦੇ ਹਨ। ਕਿਉਂਕਿ ਜ਼ਿੰਦਗੀ ਵਿਚ ਸੱਚੇ ਮਨ ਨਾਲ, ਸੱਚੀ ਲਗਨ ਨਾਲ ਕੋਈ ਵੀ ਕੰਮ ਪੂਰਾ ਕੀਤਾ ਜਾ ਸਕਦਾ ਹੈ। ਔਰ ਇਹ ਸੱਚੀ ਲਗਨ ਹੀ ਗੁਰੂ ਨੂੰ ਤੁਹਾਡੇ ਸਾਹਮਣੇ ਲਿਆ ਕੇ ਖੜਾ ਕਰ ਸਕਦੀ ਹੈ।



# ਸਿੱਖ-ਇਤਿਹਾਸ ਦਾ ਪਹਿਲਾ ਸਟੈੱਪ ਕਿਹੜਾ ਹੈ ?

ਜੇਤਾ ਜੀਉ ਪਿੰਡੁ ਸਭੁ ਤੇਰਾ
ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥
ਦਾਸਨਿ ਦਾਸੁ ਕਹੈ ਜਨੁ ਨਾਨਕੁ
ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥

(ਪੰਨਾ ੭੩੪)

ਹਰਿ ਕੀ ਵਡਿਆਈ ਹਉ ਆਖਿ ਨ ਸਾਕਾ
ਹਉ ਮੂਰਖੁ ਮੁਗਧੁ ਨੀਚਾਣੁ ॥
ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ
ਸਰਣਾਗਤਿ ਪਇਆ ਅਜਾਣੁ ॥

(ਅੰਗ ੭੩੬)

ਪੰਚਮ ਪਿਤਾ "ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ" ਕ੍ਰਿਪਾ ਕਰਦੇ ਹਨ ਕਿ ਐ ਮਨੁੱਖ ! ਬੜੇ ਅਰਸੇ ਤੋਂ ਉਪਰੰਤ ਤੈਨੂੰ ਇਹ ਮਨੁੱਖਾ ਦੇਹੀ ਮਿਲੀ ਹੈ। ਇਸ ਤੇ "ਭਗਤ ਕਬੀਰ ਜੀ" ਦੇ ਬਚਨ ਆਉਂਦੇ ਹਨ ਕਿ :

ਕਬੀਰ ਮਾਨਸ ਜਨਮੁ ਦੁਲੰਭੁ ਹੈ
ਹੋਇ ਨ ਬਾਰੈ ਬਾਰ ॥

(ਪੰਨਾ ੧੩੬੬)

ਕਹਿੰਦੇ ਹਨ ਕਿ ਮਨੁੱਖਾ ਇਹ ਦੇਹੀ ਤੈਨੂੰ ਬੜੇ ਅਰਸੇ ਬਾਅਦ ਪ੍ਰਾਪਤ ਹੋਈ ਹੈ। ਔਰ ਅਗਰ ਤੂੰ ਮਨੁੱਖਾ ਦੇਹੀ ਪ੍ਰਾਪਤ ਕਰ ਕੇ ਵੀ ਪਰਮੇਸ਼ਰ ਵਾਹਿਗੁਰੂ ਦੀ ਬੰਦਗੀ ਨਹੀਂ ਕੀਤੀ, ਅਕਾਲ ਪੁਰਖ ਦੀ ਬੰਦਗੀ ਸਤਿਸੰਗਤ ਵਿਚ ਆ ਕੇ ਸਰਵਣ ਨਹੀਂ ਕੀਤੀ ਤਾਂ ਇਹ ਜ਼ਰੂਰ ਤੂੰ ਸੋਚ ਲਈਂ ਕਿ ਇਹ ਮਨੁੱਖਾ ਜਾਮਾ ਤੈਨੂੰ ਬਾਰ-ਬਾਰ ਨਹੀਂ ਮਿਲਣਾ।

ਸੋ ਗੁਰਮੁਖ ਪਿਆਰਿਓ, ਸਾਨੂੰ ਇਹ ਚਾਹੀਦਾ ਹੈ ਕਿ ਜਿਸ ਅਕਾਲ-ਪੁਰਖ

ਪਰਮੇਸ਼ਰ ਵਾਹਿਗੁਰੂ ਜੀ ਨੇ ਰਹਿਮਤਾਂ ਕਰਕੇ ਇਹ ਮਨੁੱਖਾ ਜਾਮਾ ਦਿੱਤਾ ਹੈ, ਅਸੀਂ ਇਸ ਨੂੰ ਦੁਨਿਆਵੀ ਝੂਠੇ ਕੰਮਾਂ ਵਿਚ ਨਾ ਲਗਾ ਕੇ ਬਲਕਿ ਪਰਮੇਸ਼ਰ ਵਾਹਿਗੁਰੂ ਦੇ ਚਰਨਾਂ ਵਿਚੋਂ ਲਗਾਈਏ।

ਕਬੀਰ ਮਨੁ ਪੰਖੀ ਭਇਓ
ਉਡਿ ਉਡਿ ਦਹ ਦਿਸ ਜਾਇ॥
ਜੋ ਜੈਸੀ ਸੰਗਤਿ ਮਿਲੈ
ਸੋ ਤੈਸੋ ਫਲੁ ਖਾਇ॥

(ਪੰਨਾ ੧੩੬੯)

ਕਹਿੰਦੇ ਨੇ ਕਿ ਇਹ ਮਨ ਇਕ ਪੰਖੀ ਦੀ ਨਿਆਈਂ ਹੈ। ਜਿਸ ਤਰ੍ਹਾਂ ਇਕ ਪੰਛੀ ਅਲੱਗ-ਅਲੱਗ ਦਰਖਤਾਂ ਤੇ ਬੈਠ ਕਰਕੇ, ਅਲੱਗ-ਅਲੱਗ ਫਲਾਂ ਤੇ ਬੈਠ ਕਰਕੇ ਤੇ ਲੁਭਾਇਮਾਨ ਹੋ ਕਰਕੇ ਜਿਸ ਤਰ੍ਹਾਂ ਦਾ ਫਲ ਉਹ ਖਾਂਦਾ ਹੈ, ਉਸੇ ਤਰ੍ਹਾਂ ਦਾ ਹੀ ਉਸ ਨੂੰ ਸਵਾਦ ਪ੍ਰਾਪਤ ਹੁੰਦਾ ਹੈ। ਇਸੇ ਤਰ੍ਹਾਂ ਮਨੁੱਖ ਜਿਸ ਤਰ੍ਹਾਂ ਦੀ ਸੰਗਤ ਕਰਦਾ ਹੈ, ਉਸੇ ਤਰ੍ਹਾਂ ਦਾ ਹੀ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ। ਜੇ ਤੂੰ ਇਸ ਮਨ ਨੂੰ ਸਤਿਸੰਗਤ ਵਿਚ ਲੈ ਕੇ ਆਵੇਂਗਾ, ਜੇ ਤੂੰ ਇਸ ਮਨ ਨੂੰ ਅੰਮ੍ਰਿਤਮਈ ਬਚਨ ਸੁਣਾਵੇਂਗਾ ਤਾਂ ਤੈਨੂੰ ਉਸੇ ਤਰ੍ਹਾਂ ਦਾ ਹੀ ਫਲ ਪ੍ਰਾਪਤ ਹੋਵੇਗਾ।

"ਮਨ ਤੂੰ ਜੋਤਿ ਸਰੂਪੁ ਹੈ
ਆਪਣਾ ਮੂਲੁ ਪਛਾਣੁ॥

(ਪੰਨਾ ੪੪੧)

ਐ ਮਨ ! ਤੂੰ ਪਰਮੇਸ਼ਰ ਦੀ ਅੰਸ਼ ਹੈਂ। ਉਸ ਅਕਾਲ-ਪੁਰਖ ਵਾਹਿਗੁਰੂ ਨੇ ਤੈਨੂੰ ਸੰਸਾਰ ਤੇ ਭੇਜਿਆ ਹੈ। ਔਰ ਜਿਸ ਵਾਹਿਗੁਰੂ ਨੇ ਤੈਨੂੰ ਸੰਸਾਰ ਤੇ ਭੇਜਣਾ ਕੀਤਾ ਹੈ, ਉਸ ਵਾਹਿਗੁਰੂ ਨੇ ਤੈਨੂੰ ਕੁਝ ਕੰਮ ਕਰਨ ਵਾਸਤੇ ਵੀ ਕਿਹਾ ਹੈ। ਉਸ ਨੇ ਪਰਮੇਸ਼ਰ ਦਾ ਨਾਮ ਜਪਣ ਵਾਸਤੇ ਵੀ ਕਿਹਾ ਹੈ, ਧਰਮ ਦੀ ਕਿਰਤ ਕਰਨ ਵਾਸਤੇ ਵੀ ਕਿਹਾ ਹੈ, ਸਤਿਸੰਗ ਕਰਨ ਵਾਸਤੇ ਵੀ ਕਿਹਾ ਹੈ। ਪਰਮੇਸ਼ਰ-ਵਾਹਿਗੁਰੂ ਜੀ ਦੇ ਬਚਨ ਆਉਂਦੇ ਹਨ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ

ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ੨॥

(ਪੰਨਾ ੩੦੬)

ਸੋਢੀ ਸੁਲਤਾਨ "ਧੰਨ ਗੁਰੂ ਰਾਮਦਾਸ ਜੀ" ਕ੍ਰਿਪਾ ਕਰਦੇ ਹਨ ਕਿ ਉਹ ਸਿੱਖ ਗੁਰੂ ਨੂੰ ਚੰਗਾ ਲੱਗਦਾ ਹੈ, ਉਹ ਸਿੱਖ ਗੁਰੂ ਦੀਆਂ ਰਹਿਮਤਾਂ ਦਾ ਪਾਤਰ ਬਣ ਸਕਦਾ ਹੈ ਤੇ ਉਹ ਸਿੱਖ ਗੁਰੂ ਦੀਆਂ ਰਹਿਮਤਾਂ ਹਾਸਿਲ ਕਰ ਸਕਦਾ ਹੈ, ਜਿਹੜਾ ਗੁਰੂ ਦੇ ਮਨ ਨੂੰ ਭਾਅ ਜਾਵੇ। ਹੁਣ ਅਸੀ ਆਪ ਅੰਦਾਜ਼ਾ ਲਗਾਉਣਾ ਹੈ ਕਿ ਕਿਹੜਾ ਸਿੱਖ ਗੁਰੂ ਦੇ ਮਨ ਨੂੰ ਭਾਵੇਗਾ ? ਸਾਹਿਬਾਂ ਨੇ ਗੁਰੂ ਕੀ ਬਾਣੀ ਅੰਦਰ ਇਹ ਫੈਸਲਾ ਦਿੱਤਾ ਹੈ :

ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥

(ਪੰਨਾ ੩੦੬)

ਇਸ ਤੋਂ ਭਾਵ ਹੈ ਕਿ ਉਹ ਗੁਰਸਿੱਖ ਸਤਿਗੁਰ ਸੱਚੇ ਪਾਤਸ਼ਾਹ ਨੂੰ ਭਾਉਂਦਾ ਹੈ, ਜਿਹੜਾ ਸਾਸ-ਗਿਰਾਸ ਪਰਮੇਸ਼ਰ ਵਾਹਿਗੁਰੂ ਜੀ ਨੂੰ ਭੁੱਲਦਾ ਨਹੀਂ। ਔਰ ਜਿਹੜੇ ਸਾਡੇ ਵਰਗੇ ਆਪਣੇ ਆਪ ਨੂੰ ਗੁਰੂ ਕਾ ਸਿੱਖ ਅਖਵਾਉਂਦੇ ਹਨ, ਅਗਰ ਇਹਨਾਂ ਤੇ ਪਰਮੇਸ਼ਰ ਦੀ ਅਪਾਰ ਰਹਿਮਤ ਹੋਣ ਤੇ ਬਾਵਜੂਦ ਵੀ ਇਹ ਉਦਮ ਨਾ ਕਰਨ ਤਾਂ ਸਤਿਗੁਰ ਜੀ ਦੀ ਰਹਿਮਤ ਇਨ੍ਹਾਂ ਤੇ ਵੀ ਕਦੀ ਨਹੀਂ ਹੋ ਸਕਦੀ।

ਆਪ ਜੀ ਨੂੰ ਪਤਾ ਹੈ ਕਿ ਉਮਰ ਦੇ ਹਿਸਾਬ ਨਾਲ ਸਾਡਾ ਜੋ ਸਿੱਖ-ਧਰਮ ਹੈ, ਉਹ ਬਹੁਤ ਛੋਟਾ ਹੈ। ਪਰ ਇਸ ਦੇ ਜੋ ਅਸੂਲ ਹਨ, ਇਸਦੇ ਜੋ ਨਿਯਮ ਹਨ, ਇਸ ਦੇ ਜੋ ਗੁਣ ਹਨ, ਉਹ ਬਹੁਤ ਹੀ ਵੱਡੇ ਹਨ। ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਇੰਨਾ ਸਿੱਧਾ ਤੇ ਸੌਖਾ ਰਸਤਾ ਮਨੁੱਖ ਨੂੰ ਪਰਮੇਸ਼ਰ ਦੇ ਨਾਲ ਮਿਲਣ ਦਾ ਦੱਸਿਆ। ਹੋਰ ਦੁਨੀਆਂ ਦੇ ਜਿੰਨੇ ਵੀ ਮਰਜ਼ੀ ਧਰਮ ਲੈ ਲਵੋ, ਇਸ ਤੋਂ ਸੌਖਾ ਰਸਤਾ ਹੋਰ ਕੋਈ ਵੀ ਧਰਮ ਵਿਚ ਨਹੀਂ ਹੋ ਸਕਦਾ।

ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।

(ਭਾਈ ਗੁਰਦਾਸ ਜੀ, ਵਾਰ ੧/੪੫)

ਇਸ ਤੋਂ ਭਾਵ ਕਿ ਦੁਨੀਆਂ ਤੇ ਇਹੋ ਜਿਹਾ ਪੰਥ ਚਲਾ ਦਿੱਤਾ, ਜਿਸ ਪੰਥ ਦੇ ਵਿਚ ਕਿਸੇ ਵੀ ਭਰਮ ਨੂੰ ਜਗ੍ਹਾ ਨਹੀਂ, ਇਥੋਂ ਤੱਕ ਕਿ ਕਿਸੇ ਭੇਖ ਨੂੰ ਜਗ੍ਹਾ ਨਹੀਂ, ਕਿਸੇ ਦਿਖਾਵੇ ਨੂੰ ਜਗ੍ਹਾ ਨਹੀਂ। ਜੇ ਇਨ੍ਹਾਂ ਚੀਜ਼ਾਂ ਦੇ ਨਾਲ ਪਰਮੇਸ਼ਰ ਵਾਹਿਗੁਰੂ ਜੀ ਰੀਝਦੇ ਹੁੰਦੇ ਤਾਂ ਧੰਨ ਗੁਰੂ ਨਾਨਕ ਦੇਵ ਮਹਾਰਾਜ ਜੀ ਇਹ ਬਚਨ ਨਾ ਕਹਿੰਦੇ

ਕਰਮ ਧਰਮ ਪਾਖੰਡ ਜੋ ਦੀਸਹਿ
ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ॥ ੧॥

(ਪੰਨਾ ੭੪੭)

ਇਸ ਤੋਂ ਭਾਵ ਹੈ ਕਿ ਉਸ ਅਕਾਲ-ਪੁਰਖ ਵਾਹਿਗੁਰੂ ਜੀ ਦਾ ਕੀਰਤਨ, ਵਡਿਆਈਆਂ, ਉਸਤਤਾਂ ਮਨ ਕਰਕੇ ਕਰਨਾ ਕਰੋ, ਤਾਂਕਿ ਤੁਹਾਡਾ ਅਕਾਲ-ਪੁਰਖ ਵਾਹਿਗੁਰੂ ਜੀ ਨਾਲ ਮਿਲਾਪ ਹੋ ਜਾਵੇ।

ਦਾਸ ਅਰਜ਼ ਕਰ ਰਿਹਾ ਹੈ ਕਿ ਸਿੱਖ ਧਰਮ ਦੇ ਬਾਰਬਰ ਜਿੰਨੇ ਵੀ ਧਰਮ ਹਨ, ਭਾਵੇਂ ਉਹ ਬਹੁਤ ਹੀ ਪੁਰਾਣੇ ਹਨ, ਪਰ ਉਹਨਾਂ ਧਰਮਾਂ ਦੇ ਵਿਚ ਇਹੋ ਜਿਹਾ ਸਿੱਧਾ ਮਾਰਗ ਪ੍ਰਭੂ-ਪਰਮੇਸ਼ਰ, ਹਰੀ ਨਰਾਇਣ ਅੰਤਰਯਾਮੀ ਪ੍ਰਭੂ ਦੀ ਪ੍ਰਾਪਤੀ ਨਹੀਂ ਦਰਸਾਈ, ਜਿੰਨਾ ਕਿ ਗੁਰੂ ਨਾਨਕ ਦੇਵ ਜੀ ਨੇ ਸਿੱਧਾ ਰਸਤਾ ਦੱਸਿਆ ਹੈ।

ਸੰਸਾਰ ਤੱਟ ਤੇ ਇਹ ਦੇਖਿਆ ਗਿਆ ਹੈ ਕਿ ਕਿਸੇ ਵੀ ਬੱਚੇ ਨੂੰ ਚੋਰਾਂ ਦੀ ਸੰਗਤ ਕਰਾਉਣੀ ਆਰੰਭ ਕਰ ਦੇਵੋ, ਇਕ ਦਿਨ ਉਹ ਜ਼ਰੂਰ ਚੋਰ ਬਣ ਜਾਵੇਗਾ। ਅਗਰ ਕਿਸੇ ਬੱਚੇ ਨੂੰ ਲੋਭੀ ਜਾਂ ਨਿੰਦਕ ਦੀ ਕੁਸੰਗਤ ਕਰਵਾਉਣ ਲੱਗ ਜਾਵੋ ਤਾਂ ਉਹ ਇਕ ਕੁਸੰਗੀ ਹੀ ਬਣ ਜਾਵੇਗਾ। ਔਰ ਜਿਸ ਨੇ ਅਕਾਲ-ਪੁਰਖ ਵਾਹਿਗੁਰੂ ਦੀ ਰਹਿਮਤ ਸਦਕਾ ਇਸ ਮਨ ਨੂੰ ਸਤਿਸੰਗਤੀ ਬਣਾ ਦਿੱਤਾ, ਤੇ ਫਿਰ ਉਹ ਸਮਾਂ ਦੂਰ ਨਹੀਂ ਹੁੰਦਾ ਜਦੋਂ ਇਕ ਦਿਨ ਇਹ ਮਨ, ਇਹ ਮਨੁੱਖ, ਜਗਿਆਸੂ ਸਤਿਸੰਗੀ ਬਣ ਜਾਂਦਾ ਹੈ। ਭਗਤ ਕਬੀਰ ਜੀ ਨੇ ਵੀ ਫੈਸਲਾ ਦਿੱਤਾ ਕਿ ਭਾਵੇਂ ਹਰ ਧਰਮ ਨੇ ਸਤਿਸੰਗਤ ਨੂੰ ਵਡਿਆਇਆ, ਭਾਵੇਂ ਹਰ ਧਰਮ ਨੇ ਸਤਿਸੰਗਤ ਕਰਨ ਦੀ ਪ੍ਰੇਰਨਾ ਦਿੱਤੀ ਪਰ ਧੰਨ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਸਤਿਸੰਗਤ ਦੀ ਉਪਮਾਂ ਦੇ ਨਾਲ-ਨਾਲ ਇਹ ਬਚਨ ਵੀ ਕਹਿ ਦਿੱਤੇ ਕਿ ਜੇ ਪ੍ਰਭੂ-ਪਿਆਰੇ ਦੇ ਦਰਸ਼ਨ ਤੇ ਉਸ ਦੀ ਪ੍ਰਾਪਤੀ ਕਰਨੀ ਹੈ ਤਾਂ ਤੈਨੂੰ ਆਪਣੇ ਜੀਵਨ ਦਾ ਅਧਾਰ "ਸਤਿਸੰਗਤ" ਬਣਾਉਣਾ ਪਵੇਗਾ।

ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ॥

(ਪੰਨਾ ੧੭੩)

ਪਰਮੇਸ਼ਰ ਜੀ ਕਹਿੰਦੇ ਪ੍ਰਭੂ ਵੱਸਦਾ ਹੀ ਸਤਿਸੰਗਤ ਦੇ ਵਿਚ ਹੈ।

ਸਾਗਰੁ ਤਰਿਆ ਸਾਧੂ ਸੰਗੇ॥
ਨਿਰਭਉ ਨਾਮ ਜਪਹੁ ਹਰਿ ਰੰਗੇ॥

(ਪੰਨਾ ੬੮੪)

ਭਾਈ ਗੁਰਦਾਸ ਜੀ ਦੇ ਬਚਨ ਆਉਂਦੇ ਹਨ:

ਨਿਜ ਘਰ ਮੇਰੋ ਸਾਧ ਸੰਗਤਿ, ਨਾਰਦ ਮੁਨਿ,
ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ॥
ਸਾਧ ਸੰਗ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ,
ਸਾਧ ਸੰਗ ਮੇਰੋ ਸੁਤੁ ਸ੍ਰੇਸਟ ਅਨੂਪ ਹੈ॥
ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,
ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ॥
ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,
ਸਾਧ ਸੰਗ ਸੋਭਾ ਅਤਿ ਉਪਮਾ ਅਉ ਊਪ ਹੈ॥ ੩੦੩॥

(ਕਬਿੱਤ ਭਾਈ ਗੁਰਦਾਸ ਜੀ)

ਪੰਚਮ ਪਿਤਾ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਬਚਨ ਤੁਸੀਂ ਰੋਜ਼ ਸਰਵਣ ਕਰਦੇ ਹੋ :

ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥

(ਪੰਨਾ ੩੭੮)

ਹੁਣ ਦੇਖਿਆ ਜਾਵੇ ਕਿ ਅਸੀਂ ਇਹ ਤੁਕਾਂ ਕਿੰਨੀ ਕੁ ਵਾਰੀ ਸਰਵਣ ਕੀਤੀਆਂ ਹੋਣਗੀਆਂ ? ਅਸੀਂ ਇਨ੍ਹਾਂ ਤੇ ਕਿੰਨਾ ਕੁ ਅਮਲ ਕੀਤਾ ਹੋਵੇਗਾ ? ਔਰ ਪੰਚਮ ਪਿਤਾ ਨੇ ਕਿਨ੍ਹਾਂ ਦੇ ਸਾਰੇ ਇਹ ਬਚਨ ਕੀਤੇ ਹੋਣਗੇ !

ਸਤਿਗੁਰ ਜੀ ਕਹਿੰਦੇ ਪਰਮੇਸ਼ਰ ਦੀ ਸਤਿਸੰਗਤ ਤੋਂ ਬਗੈਰ ਤੇਰਾ ਕੋਈ ਵੀ ਕੰਮ ਕਿਤੇ ਵੀ ਕੰਮ ਨਹੀਂ ਆਉਣਾ। ਇਸ ਤੇ ਮਹਾਂਪੁਰਸ਼ ਸੰਤ ਈਸ਼ਰ ਸਿੰਘ ਜੀ ਕਿਹਾ ਕਰਦੇ ਸਨ ਕਿ ਲੱਖਾਂ-ਕਰੋੜਾਂ ਦਾ ਅਗਰ ਘਾਟਾ ਪੈਣ ਕਰਕੇ ਵੀ ਤੈਨੂੰ ਸਤਿਸੰਗਤ ਦੀਆਂ ਘੜੀਆਂ ਪ੍ਰਾਪਤ ਹੋ ਜਾਣ ਤਾਂ ਸਮਝੀਂ ਇਹ ਸੌਦਾ ਘਾਟੇ ਦਾ ਨਹੀਂ ਬਲਕਿ ਵਾਧੇ ਦਾ ਹੈ।

ਕਿਉਂਕਿ ਪਤਾ ਨਹੀਂ ਕਿਸ ਸਤਿਸੰਗਤ ਦੀ ਘੜੀ ਨੇ ਤੇਰੇ ਲੱਖਾਂ ਜਨਮ ਕੱਟ ਕਰ ਦੇਣੇ ਹੈ। ਕਿਸ ਸਤਿਸੰਗਤ ਦੀ ਘੜੀ ਨੇ ਤੇਰੀ ਚੌਰਾਸੀ ਕੱਟ ਕਰ ਦੇਣੀ ਹੈ। ਔਰ ਕਿਸ ਸਤਿਸੰਗ ਦੀ ਘੜੀ ਨੇ ਤੇਰੇ ਮਨ ਵਿਚ ਲੱਖਾਂ ਵੈਰਾਗਮਈ ਤੀਰ ਕਰ ਦੇਣੇ ਹਨ।

"ਸਤਿਸੰਗਤ" ਸਿੱਖ ਇਤਿਹਾਸ ਦੇ ਵਿਚ ਸਭ ਤੋਂ ਪਹਿਲਾ ਸਟੈੱਪ ਹੈ। ਇਹ ਸਭ ਤੋਂ ਪਹਿਲੀ ਪਉੜੀ ਹੈ, ਜਿਹੜੀ ਕਿ ਸਾਡਾ ਜੀਵਨ ਰੂਹਾਨੀਅਤ ਤੇ ਧਾਰਮਿਕ ਕਰ ਦਿੰਦੀ ਹੈ। ਜੇ ਸ਼ੁਰੂਆਤ ਹੀ ਸਤਿਸੰਗਤ ਹੈ ਤਾਂ ਪ੍ਰਾਪਤੀ ਵੀ ਸਤਿਸੰਗਤ ਹੈ। ਇਸ ਸਤਿਸੰਗਤ ਨੇ ਹੀ ਮਨਮੁਖ ਤੋਂ ਗੁਰਮੁਖ ਬਣਾਉਣਾ ਹੈ ਤੇ ਇਸ ਸਤਿਸੰਗਤ ਨੇ ਹੀ ਇਕ ਦਿਨ ਪਰਮੇਸ਼ਰ ਵਾਹਿਗੁਰੂ ਜੀ ਦੇ ਪਿਆਰੇ ਨਾਲ ਤੇ ਇਸ ਮਨ ਦੇ ਨਾਲ ਮਿਲਾਪ ਕਰਵਾ ਦੇਣਾ ਹੈ।

"ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ,

ਜੇ ਕੋਈ ਇਹ ਪੁੱਛੇ ਨਾ ਕਿ ਹੇ ਭਗਵਾਨ, ਹੇ ਪਰਮੇਸ਼ਰ ! ਮੈਂ ਤੈਨੂੰ ਮਿਲਣਾ ਚਾਹੁੰਦਾ ਹਾਂ ਤੇ ਤੇਰਾ ਪਤਾ ਕੀ ਹੈ, ਤੇਰਾ ਘਰ ਕਿੱਥੇ ਹੈ ਔਰ ਤੂੰ ਮਿਲੇਂਗਾ ਕਿੱਥੇ ? ਤਾਂ ਭਾਈ ਗੁਰਦਾਸ ਸਾਹਿਬ ਜੀ ਕਹਿੰਦੇ ਪਰਮੇਸ਼ਰ ਦਾ ਜਿਹੜਾ ਘਰ ਹੈ, ਉਹ "ਸਤਿਸੰਗਤ" ਹੈ। ਇਸ ਲਈ ਮਨੁੱਖ ਭਾਵੇਂ ਹੋਰ ਲੱਖ ਯਤਨ ਕਰੇ, ਬਗੈਰ ਸਤਿਸੰਗਤ ਤੋਂ ਉਸ ਨੂੰ ਪ੍ਰਭੂ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸੇ ਕਰਕੇ ਗੁਰਦੇਵ ਜੀ ਨੇ ਇਹ ਬਚਨ ਕਹੇ ਹਨ :

"ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥"

(ਪੰਨਾ ੩੭੮)

ਹੁਣ ਇਥੇ ਸਤਿਸੰਗਤ ਦੇ ਪਹਿਲਾਂ 'ਮਿਲ' ਸ਼ਬਦ ਕਿਹਾ ਹੈ ਤੇ ਜੋ ਸਾਧਸੰਗ ਹੈ, ਉਹ ਪਰਮੇਸ਼ਰ ਵਾਹਿਗੁਰੂ ਦਾ ਅਸਲ ਘਰ ਹੈ।

ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ,
ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ॥

(ਭਾਈ ਗੁਰਦਾਸ ਜੀ)

ਇਸ ਤੋਂ ਭਾਵ ਹੈ ਕਿ ਜਿਹੜਾ ਪਰਮੇਸ਼ਰ ਵਾਹਿਗੁਰੂ ਦਾ ਰੂਪ ਹੈ, ਉਹ ਵੀ 'ਸਤਿਸੰਗਤ' ਹੈ ਤੇ ਜਿਹੜਾ ਉਸ ਦਾ ਅਸਲ ਘਰ ਹੈ, ਉਹ ਵੀ 'ਸਤਿਸੰਗਤ' ਹੈ।

ਸਾਧ ਸੰਗ ਮੇਰੋ ਮਾਤ ਪਿਤਾ ਅਉ ਕੁਟੰਬ ਸਖਾ,

ਕਹਿੰਦੇ 'ਸਤਿਸੰਗਤ' ਹੀ ਮੇਰੀ ਮਾਤਾ ਹੈ ਤੇ ਸਤਿਸੰਗਤ ਹੀ ਮੇਰਾ ਪਿਤਾ ਹੈ। ਕਿਉਂਕਿ ਸਭ ਕੁਝ ਮੈਨੂੰ ਇਥੋਂ ਹੀ ਮਿਲਣਾ ਹੈ। ਅਸਲ ਵਿਚ 'ਸਤਿ' ਸੰਸਕ੍ਰਿਤ ਦਾ ਸ਼ਬਦ ਹੈ। ਔਰ ਪੰਜਾਬੀ ਵਿਚ ਇਸ ਦੇ ਅਰਥ ਹਨ 'ਸੱਚ'। ਇਸ ਲਈ 'ਸਤਿਸੰਗਤ' ਉਹ

ਜਿਹੜੀ ਪ੍ਰਭੂ-ਪਰਮੇਸ਼ਰ ਨਾਲ ਮਿਲਾਪ ਕਰਵਾ ਦੇਵੇ। ਪਰ ਸਤਿ ਅਤੇ ਸੁਤ ਇਹ ਜਿਹੜੇ ਦੋਨੋਂ ਸੰਸਕ੍ਰਿਤ ਦੇ ਸ਼ਬਦ ਹਨ, ਇਸ ਦੇ ਅਰਥ ਹਨ ਕਿ ਸਤਿ ਤੋਂ ਭਾਵ ਸੱਚ ਤੇ ਸੁਤ ਤੋਂ ਭਾਵ ਪੁੱਤਰ। ਇਸ ਲਈ ਜੋ ਪੁੱਤ ਹੈ, ਉਹ ਮਾਤਾ-ਪਿਤਾ ਦੇ ਸਬੰਧ ਤੋਂ ਜਨਮ ਲੈਂਦਾ ਹੈ। ਔਰ ਜੋ ਸਤਿ ਹੈ, ਉਹ ਸਤਿਸੰਗਤ ਰੂਪੀ ਮਾਤਾ ਦੀ ਕੁੱਖ ਚੋਂ ਜਨਮ ਲੈਂਦਾ ਹੈ।

"ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥"

(ਪੰਨਾ ੯੪੦)

ਕਹਿਣ ਤੋਂ ਭਾਵ ਕਿ ਜੇ ਸਤਿ ਦੇ ਧਾਰਨੀ ਹੋਣਾ ਹੈ ਤਾਂ ਸਤਿਸੰਗਤ ਦੇ ਵਿਚ ਜਨਮ ਲੈਣਾ ਪਵੇਗਾ।

ਜਿਸ ਤਰ੍ਹਾਂ ਇਕ ਬੱਚਾ ਮਾਤਾ ਦੀ ਕੁੱਖ 'ਚੋਂ ਜਨਮ ਲੈਂਦਾ ਹੈ ਤੇ ਜਿਸ ਨੇ ਸੱਚ ਦੀ ਪ੍ਰਾਪਤੀ ਕਰਨੀ ਹੈ ਤੇ ਜਿਸ ਨੇ ਸੱਚ ਦੀ ਪ੍ਰਾਪਤੀ ਕਰਦੇ ਸੰਤ ਬਣਨਾ ਹੈ, ਫਿਰ ਉਸ ਨੂੰ ਆਪਣਾ ਦੂਸਰਾ ਜਨਮ 'ਸਤਿਸੰਗਤ' ਵਿਚੋਂ ਲੈਣਾ ਪਵੇਗਾ। ਇਸੇ ਕਰਕੇ 'ਭਾਈ ਗੁਰਦਾਸ ਜੀ' ਨੇ ਇਹ ਬਚਨ ਕੀਤੇ ਹਨ :

ਪੜਹਿ ਨਾਹੀ ਭੇਦ ਬੁਝੈ ਪਾਵਨਾ॥

ਬਾਣੀ ਦਾ ਪਾਠ ਭਾਵੇਂ ਜਿੰਨਾ ਮਰਜ਼ੀ ਕਰੀ ਜਾਵੋ ਤੇ ਭਾਵੇਂ ਜਿੰਨਾ ਮਰਜ਼ੀ ਸੁਣੀ ਜਾਵੋ, ਲੇਕਿਨ ਓਨਾ ਚਿਰ ਗੱਲ ਨਹੀਂ ਬਣਨੀ, ਜਿੰਨਾ ਚਿਰ ਅਸੀਂ ਇਸ ਨੂੰ ਬੁੱਝ ਕੇ ਤੇ ਇਸ ਦੇ ਧਾਰਨੀ ਨਹੀਂ ਬਣਾਂਗੇ।

ਸੁਣਿਆ ਮੰਨਿਆ ਮਨਿ ਕੀਤਾ ਭਾਉ॥
ਅੰਤਰਗਤਿ ਤੀਰਥਿ ਮਲਿ ਨਾਉ॥

(ਜਪੁਜੀ ਸਾਹਿਬ)

ਹੁਣ ਭਾਵੇਂ ੧ਓ ਤੋਂ ਲੈ ਕਰਕੇ ਹੋਰ ਕਈ ਬਾਣੀਆਂ ਦਾ ਸਿਮਰਨ ਅਸੀਂ ਕਰਦੇ ਰਹੀਏ ਤੇ ਇਸ ਦੇ ਬਾਵਜੂਦ ਵੀ ਅਗਰ ਸਾਡਾ ਜੀਵਨ ਗੁਰਮੁਖਾਂ ਵਾਲਾ ਬਣੇ ਹੀ ਨਾ, ਫਿਰ ਗੁਰਮੁਖੋ ਬਾਣੀ ਪੜ੍ਹਨ ਦਾ ਜਾਂ ਸੁਣਨ ਦਾ ਕੋਈ ਫਾਇਦਾ ਹੈ ?

ਅਸਲ ਵਿਚ ਸਾਨੂੰ ਅਜੇ ਤੱਕ ਇਹਨਾਂ ਬੇਕੀਮਤੀ ਘੜੀਆਂ ਦਾ ਗਿਆਨ ਹੀ ਨਹੀਂ ਹੋਇਆ ਕਿ "ਸਤਿਸੰਗਤ" ਚੀਜ਼ ਕੀ ਹੈ ? ਇਹ ਜ਼ਰੂਰੀ ਵੀ ਹੈ ਕਿ ਨਹੀਂ ! ਲੇਕਿਨ ਜਦੋਂ ਧਰਮਰਾਜੇ ਨੇ ਤੁਹਾਨੂੰ ਸਜ਼ਾਵਾਂ ਦੇਣੀਆਂ ਨੇ, ਉਦੋਂ ਉਸਨੇ ਤੁਹਾਡੀ ਵਹੀ ਖੋਲ੍ਹ ਕੇ ਤੁਹਾਨੂੰ ਦਿਖਾ ਦੇਣੀ ਹੈ ਕਿ ਨਾ ਬਚਪਨ ਦੇ ਵਿਚ ਸਿਮਰਨ-ਬੰਦਗੀ ਤੂੰ ਕੀਤੀ ਤੇ ਜਵਾਨੀ ਦੇ ਨਸ਼ੇ ਵਿਚ ਤਾਂ ਪਰਮੇਸ਼ਰ ਵਾਹਿਗੁਰੂ ਤੈਨੂੰ ਦਿੱਸਿਆ ਹੀ ਨਹੀਂ ਔਰ ਬੁਢਾਪੇ ਵਿਚ ਤੇਰੀਆਂ ਇੰਦਰੀਆਂ ਕੰਮ ਕਰਨੋਂ ਹੱਟ ਗਈਆਂ। ਉਹ ਪਰਮੇਸ਼ਰ ਨੇ ਤੈਨੂੰ ਸੰਸਾਰ ਤੇ ਇਸ ਲਈ ਭੇਜਿਆ ਤਾਂਕਿ ਤੂੰ ਸਿਮਰਨ, ਬੰਦਗੀ, ਸਤਿਸੰਗਤ, ਪਰਉਪਕਾਰ ਕਰੇਂ। ਲੇਕਿਨ ਤੂੰ ਝੂਠੇ

ਸੰਸਾਰ ਦੇ ਵਿਚ ਜਾ ਕੇ ਇੰਨਾ ਲੁਭਾਏਮਾਨ ਹੋ ਗਿਆ ਕਿ ਤੂੰ ਆਪਣੇ ਅਸਲ ਕੰਮ ਨੂੰ ਹੀ ਛੱਡ ਦਿੱਤਾ। ਤੈਨੂੰ ਪਤਾ ਹੀ ਨਹੀਂ ਰਿਹਾ ਕਿ ਮੈਂ ਸੰਸਾਰ ਤੇ ਕੀ ਕਰਨ ਵਾਸਤੇ ਆਇਆ ਹਾਂ ? ਫਿਰ ਸਤਿਗੁਰ ਪਾਤਸ਼ਾਹ ਜੀ ਕ੍ਰਿਪਾ ਕਰਦੇ ਹਨ ਕਿ :

ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥ ੩ ॥

(ਪੰਨਾ ੭੨੪)

ਤੂ ਕਾਹੇ ਡੋਲਹਿ ਪ੍ਰਾਣੀਆ
ਤੁਧੁ ਰਾਖੈਗਾ ਸਿਰਜਣਹਾਰੁ॥
ਜਿਨਿ ਪੈਦਾਇਸਿ ਤੂ ਕੀਆ
ਸੋਈ ਦੇਇ ਆਧਾਰ॥ ੧ ॥

(ਪੰਨਾ ੭੨੪)

ਨਾ ਕਰਿ ਚਿੰਤ ਚਿੰਤਾ ਹੈ ਕਰਤੇ॥
ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ
ਵਿਚਿ ਪਾਥਰ ਕੀਟ ਪਖਾਣੀ ਹੇ॥

(ਪੰਨਾ ੧੦੭੦)

ਗੁਰਦੇਵ ਜੀ ਕਹਿੰਦੇ ਹਨ ਕਿ ਜਿਸ ਰੋਟੀ ਦਾ ਫਿਕਰ ਤੈਨੂੰ ਪਿਆ ਹੋਇਆ ਹੈ ਨਾ, ਜਿਸ ਬਾਲ-ਬੱਚਿਆਂ ਦਾ ਫਿਕਰ ਤੈਨੂੰ ਪਿਆ ਹੋਇਆ ਹੈ ਨਾ ਤੇ ਜਿਸ ਧਨ ਕਮਾਉਣ ਦਾ ਫਿਕਰ ਤੈਨੂੰ ਪਿਆ ਹੋਇਆ ਹੈ ਨਾ, ਓ ਬੇਵਕੂਫਾ, ਤੂੰ ਕਦੇ ਇਹ ਸੋਚਿਆ ਹੈ ਕਿ ਇਨ੍ਹਾਂ ਵਿਚੋਂ ਕਿਸੇ ਨੇ ਵੀ ਤੇਰੇ ਨਾਲ ਜਾਣਾ ਹੈ ! ਕੀ ਤੂੰ ਆਪਣੇ ਆਪ ਨੂੰ ਅੰਨਦਾਤਾ ਸਮਝ ਬੈਠਾ ਹੈਂ ਕਿ ਜੇ ਤੂੰ ਆਪਣੇ ਪਰਿਵਾਰ ਨੂੰ ਰੋਟੀ ਨਾ ਖਵਾਈ ਤੇ ਉਹ ਭੁੱਖੇ ਮਰ ਜਾਣਗੇ ? ਬਲਕਿ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਤਾਂ ਇਹ ਕਹਿੰਦੇ ਹਨ ਕਿ :

ਪਹਿਲੋ ਦੇ ਤੈਂ ਰਿਜਕੁ ਸਮਾਹਾ॥
ਪਿਛੋ ਦੇ ਤੈਂ ਜੰਤੁ ਉਪਾਹਾ॥

(ਪੰਨਾ ੧੩੦)

ਗੁਰਦੇਵ ਜੀ ਕਹਿੰਦੇ ਪਹਿਲਾਂ ਮੈਂ ਹਰ ਮਨੁੱਖ ਦੀ ਰੋਜ਼ੀ ਸੰਸਾਰ ਤੇ ਭੇਜੀ ਹੈ ਔਰ ਇਸ ਤੋਂ ਬਾਅਦ ਉਸ ਜੀਵ ਨੂੰ ਸੰਸਾਰ ਤੇ ਭੇਜਿਆ ਹੈ। ਔਰ ਤੂੰ ਇਹ ਸਿਰਦਰਦੀ ਲੈ ਕੇ ਬੈਠਾ ਹੋਇਆ ਹੈਂ ਕਿ ਮੈਂ ਜੇਕਰ ਇਹ ਕੰਮ ਨਾ ਕੀਤਾ ਤਾਂ ਰੋਟੀ ਕਿਵੇਂ ਖਾਵਾਂ ? ਜੇਕਰ ਮੈਂ ਇਹ ਕੰਮ ਨਾ ਕੀਤਾ ਤਾਂ ਕਾਰੋਬਾਰ ਕਿਵੇਂ ਵਧਾਵਾਂਗਾ ? ''ਸਾਹਿਬ ਗੁਰੂ ਗ੍ਰੰਥ ਸਾਹਿਬ ਜੀ''

ਦਾ ਇਹ ਫੈਸਲਾ ਕਿ ਤੈਨੂੰ ਸੰਸਾਰ ਤੇ ਦਸਾਂ ਨੌਹਾਂ ਦੀ ਕਿਰਤ ਕਮਾਈ ਕਰਨ ਵਾਸਤੇ ਭੇਜਿਆ ਹੈ ਤੇ ਕਿਰਤ ਕਮਾਈ ਵੀ ਉਹ ਜਿਸ ਵਿਚ ਪਰਮੇਸ਼ਰ ਵਾਹਿਗੁਰੂ ਦੀ ਯਾਦ ਤੇਰੇ ਮਨ ਵਿਚੋਂ ਇਕ ਪਲ ਵੀ ਦੂਰ ਨਾ ਹੋਵੇ। ਔਰ ਜਿਹੜੀ ਕਿਰਤ ਕਮਾਈ ਤੂੰ ਕਰਨੀ ਹੈ, ਉਸ ਨੂੰ ਬੈਂਕਾਂ ਦੇ ਵਿਚ ਨਹੀਂ ਜੋੜਨਾ, ਬਲਕਿ ਉਸ ਨੂੰ ਵੰਡ ਕੇ ਛਕਣਾ ਹੈ।

''ਵੰਡ ਕੇ ਛਕਣਾ'' ਦਾ ਅਗਲਾ ਕੰਮ ਗੁਰਮੁਖ ਪਿਆਰਿਓ ਇਹ ਹੈ ਕਿ ਨਾਮ ਜਪਣਾ। ਔਰ ਸੰਸਾਰ ਤੱਟ ਤੇ ਕੋਈ ਵਿਰਲਾ ਹੀ ਹੋਵੇਗਾ ਜਿਸ ਤੇ ਅਕਾਲ-ਪੁਰਖ ਵਾਹਿਗੁਰੂ ਜੀ ਦੀ ਰਹਿਮਤ ਹੈ। ਹੁਣ ਇਹ ਦੇਖਣਾ ਹੈ ਕਿ ਜਿਹੜੇ ਇਨ੍ਹਾਂ ਚੀਜ਼ਾਂ ਦੇ ਧਾਰਨੀ ਹਨ, ਉਹਨਾਂ ਦੀ ਗਿਣਤੀ ਕਿੰਨੀ ਕੁ ਹੈ ? ਔਰ ਉਹਨਾਂ ਨੇ ਆਪਣੇ ਜੀਵਨ ਤੇ ਕਿੰਨਾ ਕੁ ਅਮਲ ਕੀਤਾ ? ਕੀ ਉਹ ਧਰਮ ਦੀ ਕਿਰਤ ਕਰਦੇ ਹਨ, ਤੇ ਜੋ ਕੁਝ ਉਹਨਾਂ ਨੂੰ ਆ ਗਿਆ, ਉਹ ਵੰਡ ਕੇ ਛਕਦੇ ਹਨ ? ਕੀ ਉਹ ਪਰਮੇਸ਼ਰ-ਵਾਹਿਗੁਰੂ ਦਾ ਨਾਮ ਜਪਦੇ ਹਨ ?

ਦਾਸ ਅਰਜ਼ ਕਰ ਰਿਹਾ ਹੈ ਕਿ ਅਸਲ ਵਿਚ ਮਨੁੱਖ ਨੂੰ ਅਜੇ ਤੱਕ ਪਤਾ ਹੀ ਨਹੀਂ ਲੱਗਾ ਕਿ ਸਤਿਸੰਗਤ ਕੀ ਹੈ ? ਮਾਤਾ-ਪਿਤਾ ਤੋਂ ਜਨਮ ਲੈ ਕੇ ਤਾਂ ਇਹ ਸੰਸਾਰ ਤੱਟ ਤੇ ਆ ਗਿਆ, ਲੇਕਿਨ ਇਸ ਨੇ ਕਦੀ 'ਸਤਿ' ਦੇ ਵਿਚ ਜਨਮ ਲੈਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਜਿਸ ਜਨਮ ਨੇ ਇਸ ਦੀ ਚੌਰਾਸੀ ਕੱਟਣੀ ਸੀ, ਜਿਸ ਜਨਮ ਦੇ ਨਾਲ ਇਸ ਨੂੰ ਸੋਝੀ ਆਉਣੀ ਸੀ ਤੇ ਜਿਸ ਗਿਆਨ ਦੇ ਨਾਲ ਇਸ ਨੂੰ ਪਤਾ ਲੱਗਣਾ ਸੀ ਕਿ ਸੰਸਾਰ ਕੀ ਹੈ ਤੇ ਅਕਾਲ-ਪੁਰਖ ਕੀ ਹੈ ? ਲੇਕਿਨ ਇਨ੍ਹਾਂ ਸਭ ਗੱਲਾਂ ਵੱਲ ਇਸ ਨੇ ਕਦੇ ਧਿਆਨ ਹੀ ਨਹੀਂ ਦਿੱਤਾ। ਭਾਈ ਸਾਹਿਬ ਗੁਰਦਾਸ ਜੀ ਦੇ ਬਚਨ :

ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ,<br>
ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ॥

ਪੰਚਮ ਪਿਤਾ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਕਹਿੰਦੇ ਹਨ ਕਿ ਉਸ ਹਰੀ ਅਕਾਲ-ਪੁਰਖ ਪਰਮੇਸ਼ਰ ਦਾ ਨਾਮ ਜਪਣਾ ਕਰੋ। ਫਿਰ ਤੁਹਾਡਾ ਇਹ ਜੋ ਜੀਵਨ ਦਾ ਬੇੜਾ ਹੈ, ਇਹ ਭਵਸਾਗਰ ਤੋਂ ਪਾਰ ਹੋ ਜਾਵੇਗਾ।

ਸਾਧ ਸੰਗ ਮੇਰੋ ਮਾਤ ਪਿਤਾ ਅਉ ਕੁਟੰਬ ਸਖਾ,<br>
ਸਾਧ ਸੰਗ ਮੇਰੋ ਸੁਤੁ ਸ੍ਰੇਸਟ ਅਨੂਪ ਹੈ॥

ਇਸ ਤੋਂ ਭਾਵ ਹੈ ਕਿ ਜਿਹੜੇ 'ਸੱਚ' ਦੇ ਧਾਰਨੀ ਹਨ, ਅਰਥਾਤ ਜਿਹੜੇ 'ਸੱਚ' ਬੋਲਦੇ ਹਨ, ਜਿਹੜੇ ਸੱਚ ਸੁਣਦੇ ਹਨ ਤੇ ਜਿਹੜੇ 'ਸੱਚ' ਦੀ ਹੀ ਕਮਾਈ ਕਰਦੇ ਹਨ ਔਰ ਜਿਹੜੇ 'ਸੱਚ ਦਾ ਹੀ ਨਾਮ ਸਿਮਰਨ ਕਰਦੇ ਹਨ, ਉਹ ਸਾਡੇ ਸੁੱਤ ਹਨ। ਭਾਵ ਕਿਉ ਉਹ ਸਾਡੇ ਪੁੱਤ ਹਨ :

ਏਕੁ ਪਿਤਾ ਏਕਸ ਕੇ ਹਮ ਬਾਰਿਕ
ਤੂ ਮੇਰਾ ਗੁਰ ਹਾਈ॥

(ਪੰਨਾ ੬੧੧)

ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,
ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ॥

ਕਹਿੰਦੇ ਕਿ ਸਰਬ ਨਿਧਾਨਾਂ ਦਾ ਖਜ਼ਾਨਾ "ਸਤਿਸੰਗਤ" ਹੈ। ਔਰ ਜੋ ਕਿਸੇ ਵੀ ਪ੍ਰਕਾਰ ਦੀ ਸੇਵਾ ਦੀਪ ਧੂਪ ਹੈ, ਅਗਰ ਤੁਸੀਂ ਇਸ ਨੂੰ ਮਨ ਕਰਕੇ ਕਰਂ ਲਵੋਗੇ ਤਾਂ ਹਰ ਸੇਵਾ ਦਾ ਫਲ ਅਕਾਲ-ਪੁਰਖ ਇਸ ਜੀਵ ਨੂੰ ਪ੍ਰਦਾਨ ਕਰ ਦਿੰਦੇ ਹਨ।

ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,
ਸਾਧ ਸੰਗ ਸੋਭਾ ਅਤਿ ਉਪਮਾ ਅਊ ਊਪ ਹੈ॥

(ਭਾਈ ਗੁਰਦਾਸ ਜੀ, ਕਬਿੱਤ ੩੦੩)

ਕਹਿੰਦੇ ਸਤਿਸੰਗਤ ਦੀ ਜਿਹੜੀ ਉਪਮਾ ਹੈ :

ਸਾਧ ਕੀ ਮਹਿਮਾ ਬੇਦ ਨ ਜਾਨਹਿ॥
ਜੇਤਾ ਸੁਨਹਿ ਤੇਤਾ ਬਖਿਆਨਹਿ॥

(ਪੰਨਾ ੨੭੨)

ਕਾਹੇ ਰੇ ਮਨ ਚਿਤਵਹਿ ਉਦਮੁ
ਜਾ ਆਹਰਿ ਹਰਿ ਜੀਉ ਪਰਿਆ॥
ਸੈਲ ਪਥਰ ਮਹਿ ਜੰਤ ਉਪਾਏ
ਤਾ ਕਾ ਰਿਜਕੁ ਆਗੈ ਕਰਿ ਧਰਿਆ॥
ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥

(ਪੰਨਾ ੯)

ਲੇਕਿਨ ਜਿਨ੍ਹਾਂ ਨੂੰ ਸਤਿਸੰਗਤ ਨਾ ਮਿਲੇ ਤੇ ਜਿਹੜੇ ਸਤਿਸੰਗਤ ਕਰਕੇ ਖੁਸ਼ ਨਹੀਂ ਜਾਂ ਮਨ ਕਰਕੇ ਸਤਿਸੰਗਤ ਵਿਚ ਬੈਠ ਨਹੀਂ ਸਕਦੇ, ਇਸ ਦਾ ਮਤਲਬ ਇਹ ਹੈ ਕਿ ਉਹਨਾਂ ਦਾ ਬੇੜਾ ਭਵਸਾਗਰ ਤੋਂ ਪਾਰ ਨਹੀਂ ਹੋ ਸਕਦਾ।

ਜੇ ਅਸੀਂ ਇਹ ਗੱਲ ਕਹੀਏ ਕਿ ਸਤਿਸੰਗਤ ਕਰਨ ਨਾਲ ਘਾਟਾ ਪੈ ਜਾਵੇਗਾ। ਕਿਉਂਕਿ ਇਸ ਵਾਸਤੇ ਸਾਨੂੰ ਆਪਣਾ ਕੰਮ ਬੰਦ ਕਰਨਾ ਪੈਂਦਾ ਹੈ ਜਾਂ ਕਾਫੀ ਦੂਰ ਤੋਂ ਸਤਿਸੰਗਤ ਕਰਨ ਵਾਸਤੇ ਆਉਣਾ ਪੈਂਦਾ ਹੈ। ਇਸ ਦੇ ਅਰਥ ਤਾਂ ਇਹ ਹੋਏ ਕਿ ਸਾਨੂੰ ਅਜੇ ਤਕ ਗਿਆਨ ਹੀ ਨਹੀਂ ਹੋਇਆ ਕਿ ਸਤਿਸੰਗ ਕੀ ਚੀਜ਼ ਹੈ ? ਇਸ ਸਤਿਸੰਗਤ

ਕਰਨ ਦੇ ਕੀ-ਕੀ ਫਲ ਪ੍ਰਾਪਤ ਹੁੰਦੇ ਹਨ ? ਕਬੀਰ ਜੀ ਦੇ ਬਚਨ ਆਉਂਦੇ ਹਨ :

ਕਬੀਰ ਜਾ ਘਰ ਸਾਧ ਨ ਸੇਵੀਅਹਿ
ਹਰਿ ਕੀ ਸੇਵਾ ਨਾਹਿ॥

ਭਾਵ ਕਿ ਜਿਸ ਘਰ ਵਿਚ ਪਰਮੇਸ਼ਰ-ਵਾਹਿਗੁਰੂ ਦੀ ਸਤਿਸੰਗਤ ਨਹੀਂ।

ਤੇ ਘਰ ਮਰਹਟ ਸਾਰਖੇ
ਭੂਤ ਬਸਹਿ ਤਿਨ ਮਾਹਿ॥

ਉਸ ਘਰ ਵਿਚ ਭੂਤਾਂ ਦਾ ਵਾਸਾ ਹੋਵੇਗਾ। ਭਾਵੇਂ ਉਹ ਹਿਰਦੈ ਰੂਪੀ ਘਰ ਹੈ, ਭਾਵੇਂ ਉਹ ਪਰਿਵਾਰ-ਰੂਪੀ ਘਰ ਹੈ ਤੇ ਭਾਵੇਂ ਉਹ ਪਿੰਡ ਜਾਂ ਦੇਸ਼-ਰੂਪੀ ਘਰ ਹੈ, ਜਿਸ ਘਰ ਵਿਚ ਪ੍ਰਭੂ ਦਾ ਵਾਸਾ ਨਹੀਂ, ਉਹ ਘਰ ਕਦੇ ਵੀ ਸਫਲਤਾ ਦੀ ਪੌੜੀ ਨਹੀਂ ਚੜ੍ਹ ਸਕਦਾ।

ਸੋ ਗੁਰਸਿੱਖੋ ! ਇਹਨਾਂ ਸਭ ਗੱਲਾਂ ਤੋਂ ਤੁਹਾਨੂੰ ਇਹੋ ਗਿਆਨ ਹਾਸਿਲ ਹੁੰਦਾ ਹੈ ਨਾ ਕਿ ਪਰਮੇਸ਼ਰ ਦੀ ਬੰਦਗੀ ਤੋਂ ਬਿਨਾਂ ਸਾਨੂੰ ਕਿਸੇ ਵੀ ਚੀਜ਼ ਦੀ ਪ੍ਰਾਪਤੀ ਨਹੀਂ ਹੋ ਸਕਦੀ। ਭਾਵੇਂ ਤੁਸੀਂ ਲੱਖਾਂ ਦਾ ਵਪਾਰ ਕਰਦੇ ਹੋ ਤੇ ਭਾਵੇਂ ਤੁਸੀਂ ਕਰੋੜਾਂ ਦਾ ਵਪਾਰ ਕਰਦੇ ਹੋ। ਜਿੰਨਾ ਚਿਰ ਤੁਹਾਨੂੰ ਸਤਿਸੰਗਤ ਕਰਨੀ ਨਹੀਂ ਨਾ ਆਈ, ਓਨਾ ਚਿਰ ਤੁਹਾਡੇ ਇਸ ਮਨੁੱਖੇ ਜਾਮੇ ਦਾ ਕੋਈ ਫਾਇਦਾ ਨਹੀਂ। ਕਿਉਂਕਿ ਪਰਮੇਸ਼ਰ ਨੇ ਤੈਨੂੰ ਇਸ ਸੰਸਾਰ ਤੇ ਸਤਿਸੰਗਤ ਕਰਨ ਲਈ ਭੇਜਿਆ ਸੀ। ਇਸ ਲਈ ਤੂੰ ਦੁਨਿਆਵੀ ਤੇ ਕਾਰੋਬਾਰੀ ਕੰਮਾਂ ਦੇ ਨਾਲ-ਨਾਲ ਇਹ ਸਤਿਸੰਗਤ ਵੀ ਕਰ, ਤਾਂਕਿ ਭਵਸਾਗਰ ਤੋਂ ਤੇਰਾ ਬੇੜਾ ਪਾਰ ਹੋ ਸਕੇ।



# ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ?

ਜਿਉ ਬੋਲਾਵਹਿ ਤਿਉ ਬੋਲਹ ਸੁਆਮੀ
ਕੁਦਰਤਿ ਕਵਨ ਹਮਾਰੀ॥
ਸਾਧਸੰਗਿ ਨਾਨਕ ਜਸੁ ਗਾਇਓ
ਜੋ ਪ੍ਰਭ ਕੀ ਅਤਿ ਪਿਆਰੀ॥

(ਪੰਨਾ ੫੦੮)

ਅੰਤਰਯਾਮੀ ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਸਾਜੀ ਅਤੇ ਨਿਵਾਜੀ ਸਾਧ-ਸੰਗਤ ਜੀਓ ! ਬਹੁਤ ਹੀ ਉੱਚੇ ਭਾਗਾਂ ਵਾਲੇ ਹੋ ਤੁਸੀਂ ਜਿਹੜਾ ਆਪਣਾ ਕੀਮਤੀ ਸਮਾਂ ਕੱਢ ਕੇ ਗੁਰੂ ਦੀ ਹਜ਼ੂਰੀ ਵਿੱਚ ਪਹੁੰਚਦੇ ਹੋ।

ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਬਚਨ:

ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ॥
ਓਥੈ ਤੇਰੀ ਰਖ ਅਗਨੀ ਉਦਰ ਮਾਹਿ॥
ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ॥

(ਪੰਨਾ ੯੬੨)

ਕਿੰਨੀ ਬਖ਼ਸ਼ਿਸ਼ ਗੁਰਦੇਵ ਜੀ ਬਾਣੀ ਰਾਹੀਂ ਕਰ ਰਹੇ ਹਨ ਕਿ ਜਿਹੜੇ ਮਨੁੱਖ ਮਨ ਕਰਕੇ, ਤਨ ਕਰਕੇ ਉਸ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਜੀ ਦੀ ਪਾਵਨ ਤੇ ਪਵਿੱਤਰ ਵਿਚਾਰ ਤੇ ਧੁਰ ਕੀ ਬਾਣੀ ਦੇ ਬੋਲ ਅਤੇ ਹੋਰ ਇਤਿਹਾਸਕ ਵਿਚਾਰਾਂ ਸਰਵਣ ਕਰਦੇ ਹਨ, ਉਹਨਾਂ ਨੂੰ ਜਮ ਫਿਰ ਛੱਡ ਕੇ ਚਲੇ ਜਾਂਦੇ ਹਨ। ਜਮ ਉਹਨਾਂ ਦੇ ਲਾਗੇ ਵੀ ਨਹੀਂ ਆ ਸਕਦੇ !

ਸਾਚੇ ਨਾਮ ਕੀ ਤਿਲੁ ਵਡਿਆਈ॥
ਆਖਿ ਥਕੇ ਕੀਮਤਿ ਨਹੀ ਪਾਈ॥

(ਰਹਰਾਸਿ ਸਾਹਿਬ)

ਦੁਨੀਆਂ ਦੇ ਜਿੰਨੇ ਵੀ ਪਦਾਰਥ ਹਨ, ਹਰ ਪਦਾਰਥ ਦੀ ਕੀਮਤ ਕੋਈ ਵੀ ਮਨੁੱਖ

ਅਦਾ ਕਰਕੇ ਖਰੀਦ ਸਕਦਾ ਹੈ। ਲੇਕਿਨ ਜੋ ਨਾਮ ਰੂਪੀ ਧਨ ਹੈ, ਨਾਮ ਰੂਪੀ ਵਸਤੂ ਹੈ, ਇਹ ਪਰਮੇਸ਼ਰ ਦੀ ਬਖ਼ਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਨਾ ਇਹ ਵੇਚੀ ਜਾਂਦੀ ਹੈ ਤੇ ਨਾ ਹੀ ਇਹ ਖਰੀਦੀ ਜਾਂਦੀ ਹੈ। ਅਗਰ ਕੋਈ ਬਹੁਤ ਪੈਸੇ ਵਾਲਾ ਇਹ ਗੱਲ ਕਹੇ ਕਿ ਮੇਰੇ ਕੋਲ ਟਾਇਮ ਨਹੀਂ ਸਤਿਸੰਗਤ ਕਰਨ ਦਾ, ਮੇਰੇ ਕੋਲ ਟਾਇਮ ਨਹੀਂ ਗੁਰਮੰਤਰ ਦੇ ਅਭਿਆਸ ਕਰਨ ਦਾ ਔਰ ਮੈਂ ਕਿਸੇ ਸੰਤ-ਮਹਾਤਮਾ ਨੂੰ ਪੈਸੇ ਦੇ ਕਰਕੇ ਬੰਦਗੀ ਖ਼ਰੀਦ ਲਵਾਂ, ਸਤਿਸੰਗਤ ਦੀਆਂ ਘੜੀਆਂ ਖਰੀਦ ਲਵਾਂ, ਭਗਤੀ ਖਰੀਦ ਲਵਾਂ। ਤਾਂ ਗੁਰਮੁਖ ਪਿਆਰਿਓ ! ਮੈਂ ਇਹ ਗੱਲ ਦੱਸ ਦੇਣੀ ਕਰਾਂ ਕਿ ਇਹ ਨਾ ਖਰੀਦੀ ਜਾਣ ਵਾਲੀ ਵਸਤੂ ਹੈ, ਕਿਉਂਕਿ ਇਹ ਤਾਂ ਧਨ ਉਹਨਾਂ ਨੂੰ ਹੀ ਪ੍ਰਾਪਤ ਹੁੰਦਾ ਹੈ, ਜਿਹੜੇ ਇਸ ਧਨ ਨੂੰ ਪ੍ਰਾਪਤ ਕਰਨ ਲਈ ਉੱਦਮ ਕਰਦੇ ਹਨ। ਔਰ ਫਿਰ ਉਹਨਾਂ ਦੀਆਂ ਝੋਲੀਆਂ ਵਿਚ ਹੀ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਜੀ ਪਾਉਂਦੇ ਹਨ :

ਸਚੁ ਵਾਪਾਰੁ ਕਰਹੁ ਵਾਪਾਰੀ॥
ਦਰਗਹ ਨਿਬਹੈ ਖੇਪ ਤੁਮਾਰੀ॥

(ਪੰਨਾ ੨੯੩)

ਕਹਿੰਦੇ ਇਹ ਕੇਵਲ ਸੱਚ ਦਾ ਵਪਾਰ ਕਰਨਾ ਕਰੋ, ਕਿਉਂਕਿ ਤੇਰੇ ਨਾਲ ਕੇਵਲ ਤੇ ਕੇਵਲ ਨਾਮ ਰੂਪੀ ਧਨ ਹੀ ਜਾਣਾ ਹੈ। ਨਾ ਹੀ ਤੇਰੇ ਨਾਲ ਕੋਈ ਧੀਆਂ, ਭੈਣਾਂ, ਇਸਤਰੀ ਤੇ ਨਾ ਹੀ ਕੋਈ ਰਿਸ਼ਤੇਦਾਰਾਂ ਨੇ ਜਾਣਾ ਹੈ। ਸਿਰਫ ਇਕ ਹੀ ਵਸਤੂ ਨੇ ਤੇਰੇ ਨਾਲ ਜਾਣਾ ਹੈ, ਉਹ ਹੈ ਪਰਮੇਸ਼ਰ ਵਾਹਿਗੁਰੂ ਦਾ ਨਾਮ। ਅਕਾਲ-ਪੁਰਖ ਪਰਮੇਸ਼ਰ ਦੀ ਨਾਮ-ਰੂਪੀ ਬੰਦਗੀ ਤੇ ਇਸ ਬੰਦਗੀ ਦੀ ਪ੍ਰਾਪਤੀ ਕਰਨ ਵਾਸਤੇ ਇਸ ਨਾਮ ਦੀ ਪ੍ਰਾਪਤੀ ਵਾਸਤੇ ਤੇ ਇਸ ਅਵਸਥਾ ਤੇ ਪਹੁੰਚਣ ਵਾਸਤੇ ਸਭ ਤੋਂ ਪਹਿਲਾਂ ਇਸ ਤੇ ਜਿਹੜਾ ਹਉਮੈ ਦਾ ਪਰਦਾ ਪਿਆ ਹੋਇਆ ਹੈ, ਇਸ ਨੂੰ ਹਟਾਉ।

ਦਾਸ ਨੇ ਆਪ ਨਾਲ ਇਹ ਵਿਚਾਰਾਂ ਅੱਗੇ ਵੀ ਕੀਤੀਆਂ ਸਨ ਕਿ 'ਹਉਮੈ ਚੀਜ਼ ਕੀ ਹੈ ?' ਔਰ ਜੇ ਹਉਮੈ ਸਭ ਤੋਂ ਵੱਡਾ ਰੋਗ ਹੈ ਤੇ ਫਿਰ ਇਸ ਦੀ ਦਵਾਈ ਕੀ ਹੈ ? ਪਰਮੇਸ਼ਰ ਦੇ ਵਿਚ ਤੇ ਜੀਵ ਦੇ ਵਿਚ ਜੇਕਰ ਹਉਮੈ ਦੀ ਹੀ ਕੰਧ ਹੈ, ਜੇਕਰ ਹਉਮੈ ਦਾ ਹੀ ਪਰਦਾ ਹੈ ਤਾਂ ਫਿਰ ਇਹ ਹੱਟੇਗੀ ਕਿਵੇਂ ? ਇਸ ਦਾ ਮਿਲਾਪ ਕਿਵੇਂ ਹੋਵੇਗਾ ? ਔਰ ਪੰਚਮ ਪਿਤਾ ਜੀ ਦੇ ਬਚਨ ਆਪ ਜੀ ਨੇ ਸਰਵਣ ਕੀਤੇ ਸਨ :

ਨਾਨਕ ਸਤਿਗੁਰਿ ਮਿਲਿਐ
ਹਉਮੈ ਗਈ ਤਾ ਸਚੁ ਵਸਿਆ ਮਨਿ ਆਇ॥

(ਪੰਨਾ ੫੬੦)

ਅਰ ਜੇ ਸਿਮਰਨ ਕਰਦਿਆਂ, ਬੰਦਗੀ ਕਰਦਿਆਂ, ਸੇਵਾ ਤੇ ਸਤਿਸੰਗਤ

ਕਰਦਿਆਂ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਈ, ਮਨ ਦੀ ਤ੍ਰਿਪਤੀ ਨਹੀਂ ਹੋਈ ਤਾਂ ਫਿਰ ਇਸਦਾ ਮਤਲਬ ਕਿ ਇਨ੍ਹਾਂ ਧਾਰਿਮਕ ਕਾਰਜਾਂ ਦੇ ਨਾਲ-ਨਾਲ ਹਉਮੈ ਨੂੰ ਵੀ ਅਸੀਂ ਵਡਿਆਣਾ ਦੇ ਰਹੇ ਹਾਂ।

ਜਿਸ ਹਿਰਦੇ ਵਿਚ ਅਸੀਂ ਵਾਹਿਗੁਰੂ ਦੇ ਨਾਮ ਦਾ ਵਾਸਾ ਕਰਨਾ ਚਾਹੁੰਦੇ ਹਾਂ, ਇਸ ਹਿਰਦੇ ਤੇ ਉਸ ਪ੍ਰਭੂ ਦੀ ਪ੍ਰਾਪਤੀ ਵਾਸਤੇ ਅਸੀਂ ਉਦਮ ਕਰ ਰਹੇ ਹਾਂ, ਪਰ ਉਸ ਹਿਰਦੇ ਵਿਚ ਅਜੇ ਵੀ ਹਉਮੈ ਬਰਕਰਾਰ ਹੈ। ਭਾਵ ਕਿ ਅਜੇ ਵੀ ਹਉਮੈ ਦਾ ਵਾਸਾ ਹੈ। ਭਾਵੇਂ ਉਹ ਕਿਸੇ ਵੀ ਰੂਪ ਵਿਚ ਕਿਉਂ ਨਾ ਹੋਵੇ ? ਔਰ ਸਤਿਗੁਰ ਸੱਚੇ ਪਾਤਸ਼ਾਹ ਜੀ ਨੇ ਇਹ ਫੈਸਲਾ ਦੇ ਦਿੱਤਾ ਕਿ :

ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨ ਵਸਹਿ ਇਕ ਠਾਇ॥
ਹਉਮੈ ਵਿਚਿ ਸੇਵਾ ਨ ਹੋਵਈ
ਤਾ ਮਨੁ ਬਿਰਥਾ ਜਾਇ॥

(ਪੰਨਾ ੫੬੦)

ਪੰਦਰਾਂ ਭਗਤਾਂ ਦੀ ਬਾਣੀ, ਗਿਆਰਾਂ ਭੱਟਾਂ ਦੀ ਬਾਣੀ, ਚਾਰ ਗੁਰੂ ਕੇ ਸਿੱਖਾਂ ਦੀ ਬਾਣੀ, ਛੇ ਗੁਰੂ ਸਾਹਿਬਾਂ ਦੀ ਬਾਣੀ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਵਿੱਚ ਦਰਜ ਹੈ। ਔਰ ਇਹਨਾਂ ਭਗਤਾਂ ਦੀ ਅਗਰ ਜੀਵਨੀ ਪੜ੍ਹੀਏ ਤਾਂ ਜ਼ਿਆਦਾ ਗਿਣਤੀ ਦੇ ਉਹ ਭਗਤ ਹਨ, ਜਿਨ੍ਹਾਂ ਨੂੰ ਇਕ ਟਾਇਮ ਦਾ ਤੇ ਪ੍ਰਸ਼ਾਦਾ ਮਿਲ ਜਾਂਦਾ ਤੇ ਅਗਲੇ ਟਾਇਮ ਦਾ ਕੋਈ ਪਤਾ ਨਹੀਂ ਸੀ ਕਿ ਪ੍ਰਸ਼ਾਦਾ ਮਿਲ ਵੀ ਜਾਵੇਗਾ ਕਿ ਨਹੀਂ ! ਲੇਕਿਨ ਉਹ ਚਿੰਤਾ ਨਹੀਂ ਸਨ ਕਰਦੇ, ਕਿਉਂਕਿ ਉਹਨਾਂ ਨੂੰ ਪਤਾ ਹੈ ਕਿ ਸਾਨੂੰ ਪਰਮੇਸ਼ਰ ਵਾਹਿਗੁਰੂ ਨੇ ਚਿੰਤਾ ਕਰਨ ਵਾਸਤੇ ਨਹੀਂ ਭੇਜਿਆ ਬਲਕਿ 'ਚੇਤਾ' ਕਰਨ ਵਾਸਤੇ ਭੇਜਿਆ ਹੈ। ਸਾਨੂੰ ਪਰਮੇਸ਼ਰ ਵਾਹਿਗੁਰੂ ਨੇ ਨਾਮ ਦੀ ਅਰਾਧਨਾ ਕਰਨ ਵਾਸਤੇ ਭੇਜਿਆ ਹੈ, ਨਾਕਿ ਦੁਨਿਆਵੀ ਪਦਾਰਥਾਂ ਨੂੰ ਯਾਦ ਕਰਨ ਵਾਸਤੇ ਤੇ ਇਨ੍ਹਾਂ ਦੀ ਪ੍ਰਾਪਤੀ ਕਰਨ ਵਾਸਤੇ ਭੇਜਿਆ ਹੈ। ਇਸ ਕਰਕੇ ਗੁਰਮੁਖ ਪਿਆਰਿਓ ! ਉਹਨਾਂ ਕਿਸੇ ਵੀ ਪਦਾਰਥ ਦੀ ਭੁੱਖ ਨਹੀਂ ਰੱਖੀ। ਲੇਕਿਨ ਉਹਨਾਂ ਨੂੰ ਇਕ ਭੁੱਖ ਜ਼ਰੂਰ ਸੀ ਕਿ ਅਸੀਂ ਅੱਠੇ-ਪਹਿਰ, ਦਿਨੇ-ਰਾਤ ਪ੍ਰਭੂ ਦਾ ਸਿਮਰਨ ਕਰਦੇ ਰਹੀਏ। ਇਥੋਂ ਤੱਕ ਭਗਤ ਕਬੀਰ ਜੀ ਨੇ ਇਹ ਬਚਨ ਕਹਿ ਦਿੱਤੇ :

ਜਬ ਲਗੁ ਤਾਗਾ ਬਾਹਉ ਬੇਹੀ॥
ਤਬ ਲਗੁ ਬਿਸਰੈ ਰਾਮੁ ਸਨੇਹੀ॥

(ਪੰਨਾ ੫੨੪)

ਕਹਿੰਦੇ ਸਭ ਕੁਝ ਛੱਡ ਦਿੱਤਾ ਭਗਤ ਕਬੀਰ ਜੀ ਨੇ ਤੇ ਰਾਮ-ਰਾਮ ਦੀ ਅਰਾਧਨਾ ਕਰਨ ਲੱਗ ਪਏ। ਲੇਕਿਨ ਉਹ ਸਮਾਂ ਦੂਰ ਨਾ ਹੋਇਆ ਜਦੋਂ ਹਉਮੈ ਦਾ ਪਰਦਾ ਖਤਮ ਹੋ ਗਿਆ ਤੇ ਭਗਤ ਕਬੀਰ ਤੇ ਪਰਮੇਸ਼ਰ ਰੂਪੀ ਕਬੀਰ ਦੇ ਵਿਚ ਕੋਈ ਅੰਤਰ ਨਾ ਰਿਹਾ।

**ਕਬੀਰ, ਤੂੰ ਹੀ ਕਬੀਰ,**

**ਤੂੰ ਤੇਰੋ ਨਾਉ।**

ਕਹਿੰਦੇ, ਹੇ ਪਰਮੇਸ਼ਰ ਵਾਹਿਗੁਰੂ ਜੀ ! ਕਬੀਰ ਨਾਂ ਤਾਂ ਵੱਡੇ ਦਾ ਹੈ ਤੈ ਮੇਰਾ ਨਾਮ ਜੋ ਰਖਿਆ ਕਬੀਰ, ਉਹ ਤਾਂ ਪਰਮੇਸ਼ਰ ਆਪ ਜੀ ਦਾ ਹੀ ਨਾਮ ਹੈ। ਇਹ ਤਾਂ ਆਪ ਜੀ ਦੇ ਨਾਮ ਦੀ ਮਹਿਮਾ ਹੈ, ਨਾਕਿ ਇਸ ਗੰਦਗੀ-ਭਰੇ ਸਰੀਰ ਦੀ ਹੈ। ਕਹਿਣ ਤੋਂ ਭਾਵ ਹੁਣ ਇਸ ਹਉਮੈ ਦੇ ਰੋਗ ਤੋਂ ਛੁਟਕਾਰਾ ਪਾਉਣ ਵਾਸਤੇ ਮਨੁੱਖ ਜੋ ਵੀ ਪ੍ਰਯਾਸ ਕਰਦਾ ਹੈ, ਅੰਮ੍ਰਿਤ ਵੇਲੇ ਉਠਦਾ, ਬਾਣੀ ਪੜ੍ਹਦਾ, ਖੰਡੇ ਬਾਟੇ ਦਾ ਅੰਮ੍ਰਿਤ ਛਕਦਾ, ਗੁਰਦੁਆਰੇ ਜਾ ਕੇ ਸੇਵਾ ਕਰਦਾ, ਦਾਨ ਪੁੰਨ ਕਰਦਾ, ਇਸ ਦਾ ਮਕਸਦ ਸਿਰਫ ਇਹੋ ਹੈ ਕਿ ਪ੍ਰਭੂ-ਪਰਮੇਸ਼ਰ ਖੁਸ਼ ਹੋ ਜਾਵੇ, ਅਰ ਪ੍ਰਭੂ ਪਰਮੇਸ਼ਰ ਵਾਹਿਗੁਰੂ ਜੀ ਦੀ ਕ੍ਰਿਪਾ ਹੋ ਜਾਵੇ। ਲੇਕਿਨ ਇਹ ਕ੍ਰਿਪਾ ਤਾਂ ਹੀ ਹੋ ਸਕਦੀ ਹੈ :

ਸੇਵਾ ਕਰਤ ਹੋਇ ਨਿਹਕਾਮੀ॥
ਤਿਸ ਕਉ ਹੋਤ ਪਰਾਪਤਿ ਸੁਆਮੀ॥

(ਪੰਨਾ ੨੮੬)

ਭਾਵ ਕਿ ਕਿਸੇ ਵੀ ਸੇਵਾ-ਸਿਮਰਨ ਦੇ ਵਿਚ ਕਿਸੇ ਵੀ ਪ੍ਰਕਾਰ ਦੀ ਕਾਮਨਾ ਨਾ ਹੋਵੇ। ਔਰ ਫਿਰ ਅਕਾਲ ਪੁਰਖ ਪਰਮੇਸ਼ਰ ਦੀ ਕ੍ਰਿਪਾ ਆਪੇ ਹੀ ਹੋ ਜਾਵੇਗੀ। ਔਰ ਤੈਂ ਵੀ ਇਹ ਤਾਂ ਤੇਰਾ ਅਸਲ ਕੰਮ ਹੈ, ਕਿਉਂਕਿ ਪਰਮੇਸ਼ਰ ਦੀ ਬੰਦਗੀ ਕਰਨ ਵਾਸਤੇ ਹੀ ਤੈਨੂੰ ਮਨੁੱਖਾ ਜਾਮਾ ਮਿਲਿਆ ਹੈ। ਔਰ ਜਿਹੜਾ ਕੰਮ ਕਰਨ ਵਾਸਤੇ ਪਰਮੇਸ਼ਰ ਨੇ ਸਾਨੂੰ ਭੇਜਿਆ ਹੈ, ਉਹ ਅਸੀਂ ਕਰ ਰਹੇ ਹਾਂ। ਫਿਰ ਹੰਕਾਰ ਕਿਸ ਚੀਜ਼ ਦਾ ਹੈ ? ਹਉਮੈ ਕਿਸ ਚੀਜ਼ ਦੀ ਹੈ ?

ਜਦੋਂ ਭਗਤ ਕਬੀਰ ਜੀ ਦੀ ਮਹਿਮਾ ਦੇਸ਼ ਦੇ ਕੋਨੇ-ਕੋਨੇ ਤੱਕ ਪਹੁੰਚ ਗਈ ਕਿ ਉਹ "ਭਗਤ" ਹੈ, ਜਿਸ ਭਗਤ ਦੇ ਕਾਰਜ ਪਰਮੇਸ਼ਰ ਵਾਹਿਗੁਰੂ ਆਪ ਆ ਕਰਕੇ ਕਰਦਾ ਹੈ। ਔਰ ਜਿਸ ਭਗਤ ਨੂੰ ਬੋਰੀ ਵਿਚ ਪਾ ਕਰਕੇ ਹਾਥੀ ਦੇ ਅੱਗੇ ਸੁੱਟਿਆ ਕਿ ਇਹ ਹਾਥੀ ਆਪਣੇ ਪੈਰ ਥੱਲੇ ਇਸ ਨੂੰ ਕੁਚਲ ਦੇਵੇ ਤੇ ਇਸ ਦਾ ਅੰਤ ਕਰ ਦੇਵੇ। ਲੇਕਿਨ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਨੇ ਭਗਤ ਦੀ ਪੈਜ ਰੱਖਣ ਵਾਸਤੇ ਉਸ ਹਾਥੀ ਨੂੰ ਹੀ ਪਿੱਛੇ ਮੋੜ ਦਿੱਤਾ। ਔਰ ਉਸ ਹਾਥੀ ਦੀ ਇੰਨੀ ਵੀ ਜੁਰਅਤ ਨਹੀਂ ਪਈ ਕਿ ਮੈਂ ਉਸ ਬੋਰੀ ਦੇ ਉੱਤੇ ਪੈਰ ਰੱਖ ਕੇ ਤੇ ਇਸ ਦੇ ਅੰਦਰ ਜੋ ਮਨੁੱਖ ਹੈ ਮੈਂ ਉਸ ਨੂੰ ਮੌਤ ਦੇ ਘਾਟ ਉਤਾਰ

ਦੇਵਾਂ, ਕਿਉਂਕਿ ਪਰਮੇਸ਼ਰ ਹਰ ਚੀਜ਼ ਵਿਚ ਵੱਸ ਰਿਹਾ ਹੈ। ਔਰ ਜਿਹੜੇ ਸਾਡੇ ਵਰਗੇ ਨੇ ਉਹਨਾਂ ਵਿਚੋਂ ਅਗਰ ਕੋਈ ਦਾਨ-ਪੁੰਨ ਕਰਦਾ ਵੀ ਹੈ, ਸੇਵਾ ਕਰਦਾ ਵੀ ਹੈ, ਧਾਰਮਿਕ ਅਸਥਾਨਾਂ ਤੇ ਜਾਂਦਾ ਵੀ ਹੈ, ਲੇਕਿਨ ਉਸ ਦੀ ਹਉਮੈ ਫਿਰ ਵੀ ਬਰਕਰਾਰ ਹੀ ਹੈ। ਫਿਰ ਇਹ ਮਨੁੱਖ ਭਗਤ ਕਬੀਰ ਜੀ ਕੋਲ ਪਹੁੰਚ ਗਿਆ ਤੇ ਕਹਿਣ ਲੱਗਾ ਕਿ ਮੈਨੂੰ ਕੋਈ ਜੁਗਤੀ ਦੱਸੋ, ਮੈਨੂੰ ਕੋਈ ਤਰੀਕਾ ਦੱਸੋ ਤਾਂਕਿ ਮੈਂ ਵੀ ਉਸ 'ਰਾਮ-ਕਰਤੇ' ਦੀ ਪ੍ਰਾਪਤੀ ਕਰ ਲਵਾਂ। ਜਿਸ ਤਰ੍ਹਾਂ ਆਪ ਜੀ ਦਾ ਨਾਮ ਦੇਸ਼ ਦੇ ਕੋਨੇ-ਕੋਨੇ ਤੱਕ ਪਹੁੰਚਿਆ ਹੈ। ਮੈਂ ਵੀ ਚਾਹੁੰਦਾ ਹਾਂ ਕਿ ਮੇਰਾ ਨਾਮ ਵੀ ਲੋਗ ਇਸੇ ਤਰ੍ਹਾਂ ਲੈਣ। ਫਿਰ ਕਬੀਰ ਜੀ ਕਹਿਣ ਲੱਗੇ ਕਿ ਇਹ ਤਾਂ ਨਿਮਰਤਾ ਦਾ ਸੌਦਾ ਹੈ।

ਫਰੀਦਾ ਜੋ ਤੈ ਮਾਰਨਿ ਮੁਕੀਆਂ
ਤਿਨ੍ਹਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ
ਪੈਰ ਤਿਨ੍ਹਾ ਦੇ ਚੁੰਮਿ॥੭॥

(ਪੰਨਾ ੧੩੭੮)

ਨੀਚਾ ਅੰਦਰਿ ਨੀਚ ਜਾਤਿ
ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ
ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ
ਤਿਥੈ ਨਦਰਿ ਤੇਰੀ ਬਖਸੀਸ॥

(ਪੰਨਾ ੧੫)

ਭਗਤ ਕਬੀਰ ਜੀ ਕਹਿੰਦੇ ਜਦੋਂ ਨਿਮਰਤਾ ਆ ਗਈ ਨਾ ਤੇਰੇ ਹਿਰਦੇ ਵਿਚ, ਉਦੋਂ ਪਰਮੇਸ਼ਰ ਵਾਹਿਗੁਰੂ ਦੀ ਕ੍ਰਿਪਾ ਆਪੇ ਹੀ ਹੋ ਜਾਣੀ ਹੈ। ਫਿਰ ਮਨੁੱਖ ਕਹਿਣ ਲੱਗਾ ਭਗਤ ਕਬੀਰ ਜੀ ਨੂੰ ਕਿ ਤੁਸੀਂ ਮੈਨੂੰ ਦੱਸਣਾ ਕਰੋ ਕਿ ਮੈਂ ਦੁਨੀਆਂ ਦੇ ਕਿਸ ਪਦਾਰਥ ਵਾਂਗੂੰ ਆਪਣੀ ਜ਼ਿੰਦਗੀ ਬਣਾ ਲਵਾਂ ਤਾਂਕਿ ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇ। ਭਗਤ ਕਬੀਰ ਜੀ ਦੇ ਬਚਨ ਆਉਂਦੇ ਹਨ ਕਿ :

ਕਬੀਰ ਰੋੜਾ ਹੋਇ ਰਹੁ ਬਾਟ ਕਾ
ਤਜਿ ਮਨ ਕਾ ਅਭਿਮਾਨੁ॥
ਐਸਾ ਕੋਈ ਦਾਸੁ ਹੋਇ
ਤਾਹਿ ਮਿਲੈ ਭਗਵਾਨੁ॥੧੪੬॥

ਕਬੀਰ ਰੋੜਾ ਹੂਆ ਤ ਕਿਆ ਭਇਆ
ਪੰਥੀ ਕਉ ਦੁਖੁ ਦੇਇ॥
ਐਸਾ ਤੇਰਾ ਦਾਸੁ ਹੈ
ਜਿਉ ਧਰਨੀ ਮਹਿ ਖੇਹ॥੧੪੭॥
ਕਬੀਰ ਖੇਹ ਹੂਈ ਤਉ ਕਿਆ ਭਇਆ
ਜਉ ਉਡਿ ਲਾਗੈ ਅੰਗ॥
ਹਰਿ ਜਨੁ ਐਸਾ ਚਾਹੀਐ
ਜਿਉ ਪਾਨੀ ਸਰਬੰਗ॥੧੪੮॥
ਕਬੀਰ ਪਾਨੀ ਹੂਆ ਤ ਕਿਆ ਭਇਆ
ਸੀਰਾ ਤਾਤਾ ਹੋਇ॥
ਹਰਿ ਜਨੁ ਐਸਾ ਚਾਹੀਐ
ਜੈਸਾ ਹਰਿ ਹੀ ਹੋਇ॥੧੪੯॥

(ਪੰਨਾ ੧੩੭੨)

ਜਦੋਂ ਭਗਤ ਕਬੀਰ ਜੀ ਨੂੰ ਉਸ ਨੇ ਕਹਿਣਾ ਕੀਤਾ ਨਾ ਕਿ ਮੈਂ ਰੋੜੇ ਵਰਗਾ ਆਪਣਾ ਜੀਵਨ ਬਣਾ ਲਵਾਂ, ਤਾਂ ਭਗਤ ਜੀ ਕਹਿਣ ਲੱਗੇ ਫਿਰ ਵੀ ਕੋਈ ਗੱਲ ਨਹੀਂ ਬਣਨੀ। ਰੋੜਾ ਬਣ ਕੇ ਵੀ ਤੂੰ ਹਉਮੈ ਤੋਂ, ਹੰਕਾਰ ਤੋਂ ਛੁਟਕਾਰਾ ਨਹੀਂ ਪਾ ਸਕਦਾ। ਕਿਉਂਕਿ:

ਕਬੀਰ ਰੋੜਾ ਹੋਇ ਰਹੁ ਬਾਟ ਕਾ
ਤਜਿ ਮਨ ਕਾ ਅਭਿਮਾਨ॥
ਐਸਾ ਕੋਈ ਦਾਸੁ ਹੋਇ
ਤਾਹਿ ਮਿਲੈ ਭਗਵਾਨੁ॥੧੪੬॥
ਕਬੀਰ ਰੋੜਾ ਹੂਆ ਤ ਕਿਆ ਭਇਆ
ਪੰਥੀ ਕਉ ਦੁਖੁ ਦੇਇ॥

(ਪੰਨਾ ੧੩੭੨)

ਕਬੀਰ ਜੀ ਕਹਿੰਦੇ, "ਐ ਮਨੁੱਖ ! ਜੇ ਤੂੰ ਰੋੜਾ ਬਣ ਕੇ ਰਸਤੇ ਵਿਚ ਬੈਠ ਗਿਆ ਤਾਂ ਜਿਹੜੇ ਉਸ ਰਸਤੇ ਦੇ ਪਾਂਧੀ ਹਨ, ਮੁਸਾਫ਼ਿਰ ਹਨ, ਉਹ ਜਦੋਂ ਵੀ ਚੱਲਣਗੇ ਤਾਂ ਇਹ ਰੋੜੇ ਰਸਤੇ ਦੇ ਵਿਚ ਰੁਕਾਵਟ ਦੇਣਗੇ। ਤੂੰ ਉਹਨਾਂ ਦੇ ਪੈਰਾਂ ਵਿਚ ਵੱਜੇਂਗਾ। ਇਸ ਲਈ ਰੋੜਾ ਬਣ ਕੇ ਵੀ ਕੋਈ ਗੱਲ ਨਹੀਂ ਬਣਨੀ।

ਕਬੀਰ ਰੋੜਾ ਹੂਆ ਤ ਕਿਆ ਭਇਆ
ਪੰਥੀ ਕਉ ਦੁਖੁ ਦੇਇ॥
ਐਸਾ ਤੇਰਾ ਦਾਸੁ ਹੈ
ਜਿਉ ਧਰਨੀ ਮਹਿ ਖੇਹ॥੧੪੭॥

(ਪੰਨਾ ੧੩੭੨)

ਫਿਰ ਦੁਬਾਰਾ ਉਹ ਭਗਤ ਕਬੀਰ ਨੂੰ ਕਹਿਣ ਲੱਗਾ ਕਿ ਮੈਂ ਫਿਰ ਖੇਹ ਭਾਵ ਕਿ ਮਿੱਟੀ ਦਾ ਰੂਪ ਬਣ ਜਾਣਾ ਹੈ। ਜੇ ਰੋੜਾ ਬਣਨ ਤੇ ਕਿਸੇ ਮੁਸਾਫ਼ਿਰ ਨੂੰ, ਕਿਸੇ ਪੰਥੀ ਨੂੰ ਤਕਲੀਫ਼ ਹੋਵੇਗੀ ਤਾਂ ਫਿਰ ਮੈਂ ਮਿੱਟੀ ਬਣ ਜਾਂਦਾ ਹਾਂ। ਲੇਕਿਨ ਭਗਤ ਕਬੀਰ ਜੀ ਕਹਿਣ ਲੱਗੇ ਕਿ ਮਿੱਟੀ ਬਣ ਕੇ ਵੀ ਤਕਲੀਫ਼ ਹੋ ਸਕਦੀ ਹੈ। ਕਿਉਂਕਿ :

ਕਬੀਰ ਖੇਹ ਹੂਈ ਤਉ ਕਿਆ ਭਇਆ
ਜਉ ਉਡਿ ਲਾਗੈ ਅੰਗ॥
ਹਰਿ ਜਨੁ ਐਸਾ ਚਾਹੀਐ
ਜਿਉ ਪਾਨੀ ਸਰਬੰਗ॥੧੪੮॥

(ਪੰਨਾ ੧੩੭੨)

ਇਸ ਦਾ ਜਵਾਬ ਭਗਤ ਜੀ ਦਿੰਦੇ ਹਨ ਕਿ ਜੇ ਤੂੰ ਮਿੱਟੀ ਬਣ ਗਿਆ ਤਾਂ ਉਡ ਉਡ ਕੇ ਤੂੰ ਮੁਸਾਫ਼ਿਰਾਂ, ਰਾਹੀਆਂ ਦੇ ਕਪੜੇ ਗੰਦੇ ਕਰੇਂਗਾ। ਇਸ ਲਈ ਗੁਰਸਿੱਖੋ ਤੁਸੀਂ ਵੀ ਇਹਨਾਂ ਬਚਨਾਂ ਤੋਂ ਅੰਦਾਜ਼ਾ ਲਗਾ ਲੈਣਾ ਕਿ ਕਿਸ ਅਵਸਥਾ ਵਿਚ ਜਾ ਕਰਕੇ ਪਰਮੇਸ਼ਰ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਔਰ ਸਾਡਾ ਜੀਵਨ ਅਜੇ ਕਿਥੇ ਖੜਾ ਹੈ ? ਫਿਰ ਮਨੁੱਖ ਭਗਤ ਕਬੀਰ ਜੀ ਨੂੰ ਕਹਿਣ ਲੱਗਾ ਕਿ ਜੇਕਰ ਮਿੱਟੀ ਨਾਲ ਵੀ ਗੱਲ ਨਹੀਂ ਬਣਨੀ ਤਾਂ ਫਿਰ ਪਾਣੀ ਵਰਗਾਂ ਆਪਣਾ ਜੀਵਨ ਬਣਾ ਲਈਏ, ਜਿਸ ਤਰ੍ਹਾਂ ਪਾਣੀ ਦਾ ਸੁਭਾਅ ਹੈ, ਉਸੇ ਤਰ੍ਹਾਂ ਅਸੀਂ ਵੀ ਆਪਣਾ ਜੀਵਨ ਬਣਾ ਲਈਏ। ਲੇਕਿਨ ਭਗਤ ਜੀ ਕਹਿੰਦੇ ਪਾਣੀ ਬਣ ਕੇ ਵੀ ਕੋਈ ਗੱਲ ਨਹੀਂ ਬਣਨੀ। ਕਿਉਂਕਿ :

ਕਬੀਰ ਪਾਨੀ ਹੂਆ ਤ ਕਿਆ ਭਇਆ
ਸੀਰਾ ਤਾਤਾ ਹੋਇ॥

(ਪੰਨਾ ੧੩੭੨)

ਭਗਤ ਜੀ ਕਹਿੰਦੇ ਜੇਕਰ ਪਾਣੀ ਵਰਗਾ ਵੀ ਤੂੰ ਆਪਣਾ ਜੀਵਨ ਬਣਾ ਲਿਆ ਨਾ, ਤਾਂ ਵੀ ਕੋਈ ਫਾਇਦਾ ਨਹੀਂ। ਕਿਉਂਕਿ ਗਰਮ ਪਾਣੀ ਜੇਕਰ ਕਿਸੇ ਉਪਰ ਡਿੱਗ ਜਾਵੇ ਜਾਂ ਕੋਈ ਜੀਵ ਪਾਣੀ ਵਿਚ ਡਿੱਗ ਜਾਵੇ ਤੇ ਉਸ ਦੇ ਲਈ ਫਿਰ ਪਾਣੀ ਵੀ ਦੁਖਦਾਇਕ ਹੋ ਜਾਂਦਾ ਹੈ। ਉਹ ਪਾਣੀ ਦੀ ਅਵਸਥਾ, ਉਹ ਪਾਣੀ ਦਾ ਕੰਮ ਫਿਰ ਚੰਗਾ ਨਹੀਂ

ਲਗਦਾ। ਔਰ ਪਾਣੀ ਜੇਕਰ ਜ਼ਿਆਦਾ ਠੰਡਾ ਵੀ ਹੋਵੇ ਤਾਂ ਕਈ ਜੀਵਾਂ ਵਾਸਤੇ ਉਹ ਮੌਤ ਬਣ ਜਾਂਦਾ ਹੈ। ਕਈ ਜੀਵਾਂ ਦੀ ਜ਼ਿੰਦਗੀ ਲੈ ਲੈਂਦਾ ਹੈ। ਫਿਰ ਭਗਤ ਕਬੀਰ ਜੀ ਉਸ ਮਨੁੱਖ ਨੂੰ ਫੈਸਲਾ ਦੇ ਕਰਕੇ ਕਹਿੰਦੇ ਹਨ ਕਿ :

ਜੈਸੇ ਅਠਸਠ ਤੀਰਥ ਪਰਸ ਕੀਏ,
ਜੁਗ ਚਾਰ ਚੜਹਿ ਕੈਲਾਸ਼ ਰਹਿਓ॥
ਜੈਸੇ ਲਾਖ ਵਾਰ ਕੁਰਸ਼ੇਤਰ ਮੈਂ,
ਅਸਮੇਧ ਜੱਗ ਅਭੰਗ ਠਇਓ॥
ਜੈਸੇ ਕੋਟ ਬਰਸ ਤਪ ਅਰਦ ਮੁਖੀ,
ਬੈਸੰਤਰ ਮੈਂ ਤਨ ਦਹਾ ਦਇਓ॥
ਹੁਣ ਅੰਮ੍ਰਿਤ ਨਾਮ ਵਿਸ਼ੇਸ਼ ਇਤੀ,
ਸ੍ਰੀ ਏਕ ਵਾਰ ਵਾਹਿਗੁਰੂ ਕਹਿਓ॥

ਭਗਤ ਜੀ ਕਹਿੰਦੇ ਉਹ ਅੱਠ-ਸੱਠ ਤੀਰਥਾਂ ਤੇ ਯਾਤਰਾ ਕਰੇ ਤੇ ਕੈਲਾਸ਼ ਪਰਬਤ ਤੇ ਜਾ ਕੇ ਰਹਿਣਾ ਕਰੇ। ਔਰ ਕੁਰਕਸ਼ੇਤਰ ਤੇ ਜਾ ਕੇ ਅਨੇਕਾਂ ਅਸਮੇਧ ਜੱਗ ਕਰੇ। ਲੇਕਿਨ ਜੱਗ ਵੀ ਪੂਰੇ ਹੋਣ। ਕਿਸੇ ਵੀ ਤਰ੍ਹਾਂ ਤੋਂ ਉਹ ਖੰਡਿਤ ਨਾ ਰਹਿ ਜਾਣ। ਔਰ ਕਰੋੜਾਂ ਵਾਰ ਪੁੱਠੇ ਲਟਕ ਕੇ ਪਰਮੇਸ਼ਰ ਦੀ ਅਰਾਧਨਾ ਕਰੇ। ਲੇਕਿਨ ਜੇ ਇੰਨਾ ਕੁਝ ਕਰਨ ਦੇ ਬਾਵਜੂਦ ਵੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਨਾ ਹੋਈ ਤਾਂ ਸਮਝ ਲੈਣਾ ਕਿ ਅਸੀਂ ਹਉਮੈ ਤੋਂ ਰਹਿਤ ਹੋ ਕੇ ਸਿਮਰਨ ਨਹੀਂ ਕੀਤਾ।

ਹਰਿ ਜਨੁ ਐਸਾ ਚਾਹੀਐ
ਜੈਸਾ ਹਰਿ ਹੀ ਹੋਇ॥੧੪੯॥

(ਪੰਨਾ ੧੩੭੨)

ਫਿਰ ਭਗਤ ਕਬੀਰ ਜੀ ਕਹਿਣ ਲੱਗੇ ਕਿ ਜੇਕਰ ਤੂੰ ਹਰੀ ਦਾ ਰੂਪ ਬਣਨਾ ਹੈ, ਹਰੀ ਪਰਮੇਸ਼ਰ ਵਾਹਿਗੁਰੂ ਦੀ ਪ੍ਰਾਪਤੀ ਕਰਨੀ ਹੈ ਤਾਂ ਤੈਨੂੰ 'ਹਰਿ' ਵਰਗਾ ਹੀ ਹੋਣਾ ਪੈਣਾ ਹੈ। ਹੁਣ ਜੇਕਰ ਅਸੀਂ ਸੰਸਾਰ ਤੱਟ ਤੇ ਦੇਖੀਏ ਕਿ ਹਰੀ ਦਾ ਕੁਝ ਵੀ ਪ੍ਰਸੈਂਟ ਗੁਣ ਸਾਡੇ ਵਿਚ ਹੈ ! ਤੇ ਜਿਸ ਹਰੀ ਨੇ ਸਾਰੇ ਸੰਸਾਰ ਦੀ ਉਤਪਤੀ ਕੀਤੀ।

ਦੇਦਾ ਦੇ ਲੈਦੇ ਥਕਿ ਪਾਹਿ॥
ਜੁਗਾ ਜੁਗੰਤਰਿ ਖਾਹੀ ਖਾਹਿ॥

(ਜਪੁਜੀ ਸਾਹਿਬ)

ਔਰ ਸਾਡੇ ਵਰਗਿਆਂ ਦਾ ਸੁਭਾਅ ਕੀ ਹੈ ? ਅਸੀਂ ਦੋ ਵਾਰੀ ਕਿਸੇ ਨੂੰ ਪ੍ਰਸ਼ਾਦਾ ਛਕਾ

ਦੇਈਏ ਤਾਂ ਸਾਰੀ ਜ਼ਿੰਦਗੀ ਇਸ ਗੱਲ ਨੂੰ ਨਹੀਂ ਭੁੱਲਦੇ। ਕਿਸੇ ਦੀ ਅਗਰ ਮਦਦ ਵੀ ਕਰ ਦੇਈਏ ਤਾਂ ਫਿਰ ਮਨੁੱਖ ਹਰ ਗੱਲ ਤੇ ਇਹੀ ਚਿਤਾਰਦਾ ਹੈ। ਇਹ ਸਭ ਕਰਨ ਨਾਲ ਕੀ ਸਾਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇਗੀ ? ਕੀ ਉਸ ਅਕਾਲ ਪੁਰਖ ਵਾਹਿਗੁਰੂ ਦੀਆਂ ਖੁਸ਼ੀਆਂ ਮਨੁੱਖ ਪ੍ਰਾਪਤ ਕਰ ਸਕਦਾ ਹੈ ? ਲੇਕਿਨ ਉਹ ਇਹੋ ਜਿਹਾ ਦਇਆਲੂ, ਕਿਰਪਾਲੂ ਪਰਮੇਸ਼ਰ ਹੈ ਕਿ ਭਾਵੇਂ ਮਨੁੱਖ ਉਸ ਨੂੰ ਕਿੰਨੀਆਂ ਵੀ ਗਾਲ੍ਹਾਂ ਕਿਉਂ ਨਾ ਕੱਢ ਦੇਵੇ, ਭਾਵੇਂ ਮਨੁੱਖ ਉਸ ਦਾ ਨਾਮ ਵੀ ਨਾ ਅਰਾਧੇ, ਪਰ ਤੁਸੀਂ ਕਦੇ ਇਹ ਸੁਣਿਆ ਕਿ ਪਰਮੇਸ਼ਰ ਨੇ ਉਸ ਦੀ ਰੋਜ਼ੀ ਬੰਦ ਕਰ ਦਿੱਤੀ ! ਪਰਮੇਸ਼ਰ-ਵਾਹਿਗੁਰੂ ਨੇ ਉਸ ਕੋਲੋਂ ਨਜ਼ਰ ਖੋਹ ਲਈ ! ਪਰਮੇਸ਼ਰ ਵਾਹਿਗੁਰੂ ਨੇ ਉਸ ਕੋਲੋਂ ਮਨੁੱਖਾ ਸਰੀਰ ਲੈ ਲਿਆ ! ਪਰਮੇਸ਼ਰ ਵਾਹਿਗੁਰੂ ਜੀ ਨੇ ਉਸ ਦੀ ਜ਼ਬਾਨ ਬੰਦ ਕਰ ਦਿੱਤੀ। ਗੁਰਮੁਖ ਪਿਆਰਿਓ ! ਜੇ ਪਰਮੇਸ਼ਰ ਵਾਹਿਗੁਰੂ ਇੰਨਾ ਵਿਸ਼ਾਲ ਦਇਆਵਾਨ ਹੈ ਤਾਂ ਫਿਰ ਉਸ ਨੂੰ ਮਿਲਣ ਵਾਸਤੇ ਸਾਨੂੰ ਇੰਨਾ ਹੀ ਵਿਸ਼ਾਲ ਹਿਰਦਾ ਬਣਾਉਣਾ ਪਵੇਗਾ ਕਿ ਨਹੀਂ ! ਪਰਮੇਸ਼ਰ ਵਾਹਿਗੁਰੂ ਦੀ ਪ੍ਰਾਪਤੀ ਕਰਨ ਵਾਸਤੇ ਸਾਨੂੰ ਉਹੋ ਜਿਹੇ ਗੁਣ ਧਾਰਨੇ ਪੈਣਗੇ ਕਿ ਨਹੀਂ ! ਫਿਰ ਭਗਤ ਕਬੀਰ ਜੀ ਨੇ ਇਹ ਫੈਸਲਾ ਦਿੱਤਾ ਕਿ, "ਐ ਮਨੁੱਖ ! ਸਤਿਸੰਗੀ ਜਨਾ, ਭਗਤਾ ਤੂੰ ਇਸ ਸੰਸਾਰ ਦੀ ਕਿਸੇ ਵੀ ਵਸਤੂ ਦੀ ਤੁਲਨਾ ਉਸ ਅਕਾਲ-ਪੁਰਖ ਹਰੀ ਨਾਰਾਇਣ ਵਾਹਿਗੁਰੂ ਦੇ ਨਾਲ ਨਾ ਕਰ।

ਸੁਣਿ ਵਡਾ ਆਖੈ ਸਭੁ ਕੋਇ॥
ਕੇਵਡੁ ਵਡਾ ਡੀਠਾ ਹੋਇ॥

(ਰਹਰਾਸਿ ਸਾਹਿਬ)

ਔਰ ਇਥੇ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਵੀ ਬਚਨ ਹਨ ਕਿ ਜੇਕਰ ਇਸ ਮਾਰਗ ਦਾ ਪਾਂਧੀ ਤੂੰ ਬਣਨਾ ਹੈ ਤਾਂ :

ਲੋਕਨ ਕੀ ਚਤੁਰਾਈ ਉਪਮਾ
ਤੇ ਬੈਸੰਤਰਿ ਜਾਰਿ॥
ਕੋਈ ਭਲਾ ਕਹਉ ਭਾਵੈ ਬੁਰਾ ਕਹਉ
ਹਮ ਤਨੁ ਦੀਓ ਹੈ ਢਾਰਿ॥ ੧॥

(ਪੰਨਾ ੫੨੮)

ਕਹਿੰਦੇ ਜੇ ਤਾਂ ਹਰੀ ਵੱਲ ਆਉਣਾ ਹੈ ਤਾਂ :

ਹਰਿ ਜਨੁ ਰਾਮ ਨਾਮ ਗੁਨ ਗਾਵੈ॥
ਜੇ ਕੋਈ ਨਿੰਦ ਕਰੇ ਹਰਿ ਜਨ ਕੀ
ਅਪੁਨਾ ਗੁਨੁ ਨ ਗਵਾਵੈ॥ (ਪੰਨਾ ੭੧੯)

ਭਗਤ ਕਬੀਰ ਜੀ ਕੋਲੋਂ ਮਨੁੱਖ ਨੂੰ ਇਹ ਜਵਾਬ ਮਿਲਦਾ ਹੈ ਕਿ ਜੇਕਰ ਪਰਮੇਸ਼ਰ ਤੇਰੇ ਤੇ ਕ੍ਰਿਪਾ ਕਰੇਗਾ ਤਾਂ ਹੀ ਤੈਨੂੰ ਇਹੋ ਜਿਹੇ ਵਿਰਲੇ ਜੀਵਨ ਦੀ ਪ੍ਰਾਪਤੀ ਹੋ ਸਕਦੀ ਹੈ। ਜੇਕਰ ਪਰਮੇਸ਼ਰ ਕ੍ਰਿਪਾ ਕਰੇਗਾ ਤਾਂ ਹੀ ਤੈਨੂੰ ਇਸ ਅਵਸਥਾ ਦੀ ਪ੍ਰਾਪਤੀ ਹੋ ਸਕਦੀ ਹੈ। ਜੇਕਰ ਪਰਮੇਸ਼ਰ ਕ੍ਰਿਪਾ ਕਰੇਗਾ ਤਾਂ ਹੀ ਤੂੰ ਰੱਬ ਦਾ ਰੂਪ ਬਣ ਸਕਦਾ ਹੈਂ। ਲੇਕਿਨ ਇਸ ਵਾਸਤੇ ਤੈਨੂੰ ਆਪ ਵੀ ਉੱਦਮ ਕਰਨਾ ਪਵੇਗਾ। ਜਿਸ ਤਰ੍ਹਾਂ ਸੂਰਜ ਦੀ ਰੌਸ਼ਨੀ ਹਰ ਜਗ੍ਹਾ ਪਹੁੰਚਦੀ ਹੈ। ਭਾਵੇਂ ਉਹ ਚੰਗੀ ਜਗ੍ਹਾ ਹੋਵੇ ਤੇ ਭਾਵੇਂ ਉਹ ਮਾੜੀ ਜਗ੍ਹਾ ਹੋਵੇ, ਲੇਕਿਨ ਅਗਰ ਮਨੁੱਖ ਇਹ ਗੱਲ ਕਹੇ ਕਿ ਮੈਂ ਭੋਰੇ ਵਿਚ ਬੈਠਾ ਰਹਾਂ ਤੇ ਸੂਰਜ ਦੀ ਰੌਸ਼ਨੀ ਮੇਰੇ ਤੱਕ ਪਹੁੰਚ ਜਾਵੇ, ਸੂਰਜ ਦੀਆਂ ਕਿਰਣਾਂ ਮੇਰੇ ਤੱਕ ਪਹੁੰਚ ਜਾਣ ਤਾਂ ਇਹ ਕਦੇ ਵੀ ਨਹੀਂ ਹੋ ਸਕਦਾ। ਇਸ ਰੋਸ਼ਨੀ ਨੂੰ ਪ੍ਰਾਪਤ ਕਰਨ ਲਈ ਤੈਨੂੰ ਆਪ ਉਸ ਜਗ੍ਹਾ ਤੇ ਜਾਣਾ ਪਵੇਗਾ ਜਿਥੇ ਸੂਰਜ ਦੀਆਂ ਕਿਰਣਾਂ ਦੀ ਰੇਂਜ ਪਹੁੰਚਦੀ ਹੈ। ਅੰਦਰ ਭੋਰੇ ਵਿਚ ਬੈਠਿਆਂ ਤੈਨੂੰ ਰੌਸ਼ਨੀ ਦੀ ਪ੍ਰਾਪਤੀ ਕਿਸ ਤਰ੍ਹਾ ਹੋ ਜਾਵੇਗੀ ? ਇਸੇ ਤਰ੍ਹਾਂ ਸਤਿਗੁਰਾਂ ਦੇ ਚਰਨ ਤੂੰ ਨਹੀਂ ਪਰਸਦਾ, ਆਲਸ ਤੋਂ ਰਹਿਤ ਹੋ ਕੇ ਪਰਮੇਸ਼ਰ ਦੀ ਬੰਦਗੀ ਤੂੰ ਨਹੀਂ ਕਰਦਾ, ਫਿਰ ਹਰੀ-ਪਰਮੇਸ਼ਰ ਵਾਹਿਗੁਰੂ ਦੀ ਕ੍ਰਿਪਾ ਤੇਰੇ ਤੇ ਕਿਸ ਤਰ੍ਹਾਂ ਹੋ ਜਾਵੇਗੀ ? ਉਸ ਦੀ ਪ੍ਰਾਪਤੀ ਤੈਨੂੰ ਕਿਵੇਂ ਹੋ ਜਾਵੇਗੀ ?

ਇਸੇ ਤਰ੍ਹਾਂ ਬਾਬਾ ਫਰੀਦ ਜੀ ਬਾਰੇ ਵੀ ਦਸਿਆ ਗਿਆ ਹੈ ਕਿ ਜਦੋਂ ਉਹਨਾਂ ਦਾ ਮਿਲਾਪ ਖੁਦਾ ਨਾਲ ਹੁੰਦਾ ਹੈ ਤਾਂ ਉਹ ਖੁਦਾ ਨੂੰ ਕਹਿੰਦੇ ਹਨ ਕਿ ਐ ਖੁਦਾ ! ਜੇ ਮੈਨੂੰ ਪਤਾ ਹੁੰਦਾ ਨਾ ਕਿ ਇਹ ਝੂਠੀ ਦੁਨੀਆਂ ਹੈ, ਇਹ ਸਿਰਫ ਇਕ ਸੁਪਨਾ ਹੈ, ਇਹ ਇਕ ਹਵਾ ਦਾ ਬੁੱਲਾ ਹੈ, ਇਹ ਇਕ ਧੂੰਏਂ ਦਾ ਪਹਾੜ ਹੈ, ਹੋਰ ਕੁਝ ਵੀ ਨਹੀਂ। ਫਿਰ ਮੈਂ ਕਦੇ ਵੀ ਇਸ ਸੰਸਾਰ ਤੇ ਨਾ ਆਉਂਦਾ।

ਲੇਕਿਨ ਪਰਮੇਸ਼ਰ ਵਾਹਿਗੁਰੂ ਨੇ ਬਾਬਾ ਈਸ਼ਰ ਸਿੰਘ ਨੂੰ ਇਹ ਹੁਕਮ ਦਿੱਤਾ ਕਿ ਜਿਸ ਤਰ੍ਹਾਂ ਤੂੰ ਆਪ ਜੁੜਿਆ ਹੋਇਆ ਹੈਂ ਨਾ, ਉਸੇ ਤਰ੍ਹਾਂ ਹੋਰ ਵੀ ਟੁੱਟੀਆਂ ਹੋਈਆਂ ਰੂਹਾਂ ਨੂੰ ਪਰਮੇਸ਼ਰ ਨਾਲ ਜੋੜਨ ਦਾ ਯਤਨ ਕਰ, ਕਿਉਂਕਿ ਇਹ ਕਲਯੁੱਗ ਦੀ ਅੱਗ ਵਿਚ ਸੜ ਰਹੀਆਂ ਨੇ। ਫਿਰ ਬਾਬਾ ਈਸ਼ਰ ਸਿੰਘ ਜੀ ਨੇ ਕੀਰਤਨ ਦੀ ਮਦਦ ਨਾਲ ਕਈ ਟੁੱਟੀਆਂ ਹੋਈਆਂ ਰੂਹਾਂ ਤੇ ਪ੍ਰਾਣੀਆਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ ਪਰਮੇਸ਼ਰ-ਵਾਹਿਗੁਰੂ ਜੀ ਦੀ ਪ੍ਰਾਪਤੀ ਕਰਵਾਈ। ਲੇਕਿਨ ਕਈ ਸਿਖ ਸੰਗਤਾਂ ਨੇ ਫਿਰ ਬਾਬਾ ਈਸ਼ਰ ਸਿੰਘ ਜੀ ਕੋਲੋਂ ਇਹ ਗੱਲ ਪੁੱਛਣੀ ਕੀਤੀ ਕਿ ਅਸੀਂ ਦੁਨਿਆਵੀ ਆਦਮੀ ਹਾਂ, ਫਿਰ ਸਾਨੂੰ ਪਰਮੇਸ਼ਰ ਵਾਹਿਗੁਰੂ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇਗੀ ? ਤਾਂ ਬਾਬਾ ਈਸ਼ਰ ਸਿੰਘ ਜੀ ਨੇ ਉਹਨਾਂ ਨੂੰ ਦੱਸਣਾ ਕੀਤਾ ਕਿ ਸਭ ਤੋਂ ਪਹਿਲਾਂ ਤੁਹਾਨੂੰ ਆਲਸ ਤਿਆਗਣਾ ਪਵੇਗਾ, ਕਿਉਂਕਿ ਜਿਹੜਾ ਆਲਸੀ ਬੰਦਾ ਹੈ, ਉਹ ਕਦੇ ਵੀ ਪਰਮੇਸ਼ਰ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਕਰ ਸਕਦਾ।

ਲੋਕ ਲੱਜਾ :- ਇਸ ਤੋਂ ਬਾਅਦ ਤੈਨੂੰ ਲੋਕ ਲੱਜਾ ਵੀ ਤਿਆਗਣੀ ਪਵੇਗੀ। ਭਾਵ ਕਿ ਅਗਰ ਕਿਸੇ ਨੇ ਤੈਨੂੰ ਕੁਝ ਕਹਿ ਦਿੱਤਾ ਤੇ ਤੂੰ ਨਰਾਜ਼ ਹੋ ਗਿਆ ਤੇ ਕਿਸੇ ਨੇ ਤੇਰੀ ਤਾਰੀਫ਼ ਕਰ ਦਿੱਤੀ ਤੇ ਤੂੰ ਖੁਸ਼ ਹੋ ਗਿਆ। ਇਹਨਾਂ ਸਭ ਚੀਜ਼ਾਂ ਤੋਂ ਤੈਨੂੰ ਉਪਰ ਉਠਣਾ ਪਵੇਗਾ।

ਕੁਟੰਬ ਦਾ ਪਿਆਰ :- ਤੀਜੇ ਨੰਬਰ ਤੇ ਤੈਨੂੰ ਇਹ ਵੀ ਤਿਆਗਣਾ ਪਵੇਗਾ। ਜਿਸ ਮੋਹ ਦੇ ਜੰਜਾਲ ਵਿੱਚ ਤੂੰ ਫਸਿਆ ਹੋਇਆ ਹੈਂ ਨਾ ਕਿ ਇਹ ਮੇਰਾ ਸਰੀਰ, ਇਹ ਮੇਰੇ ਧੀਆਂ-ਪੁੱਤ, ਇਹ ਮੇਰੀ ਜ਼ਮੀਨ, ਮੇਰੇ ਰਿਸ਼ਤੇਦਾਰ, ਮੇਰਾ ਦੁਨੀਆਂ ਤੇ ਇੰਨਾ ਨਾਮ, ਮੇਰਾ ਔਹਦਾ, ਮੈਂ ਦੇਸ਼ਾਂ ਦਾ ਮਾਲਿਕ ਹਾਂ। ਮਹਾਂਪੁਰਸ਼ ਕਹਿਣ ਲੱਗੇ ਇਹ ਸਭ ਛੱਡਣਾ ਪਵੇਗਾ ਤੈਨੂੰ। ਇਹ ਸੁਣ ਕੇ ਸੰਗਤਾਂ ਕਹਿਣ ਲੱਗੀਆਂ ਕਿ ਮਹਾਰਾਜ ਇਹਨਾਂ ਸਭ ਚੀਜ਼ਾਂ ਨੂੰ ਕਿਵੇਂ ਛੱਡਾਂਗੇ, ਤਾਂ ਫਿਰ ਮਹਾਂਪੁਰਸ਼ਾਂ ਨੇ ਗੁਰਬਾਣੀ ਦੀ ਤੁੱਕ ਸੁਣਾਉਣੀ ਕੀਤੀ ਕਿ :

ਸੇਵਾ ਕਰੀ ਜੇ ਕਿਛੁ ਹੋਵੈ ਅਪਣਾ
ਜੀਉ ਪਿੰਡੁ ਤੁਮਾਰਾ॥

(ਪੰਨਾ ੬੩੫)

ਇਹਨਾਂ ਚੀਜ਼ਾਂ ਤੇ 'ਮੈਂ' ਦੀ ਮੋਹਰ ਤੂੰ ਤਾਂ ਲਾਵੇਂ ਜੇ ਇਹ ਸਭ ਚੀਜ਼ਾਂ ਤੇਰੀਆਂ ਹੋਣ। ਲੇਕਿਨ ਇਹ ਚੀਜ਼ਾਂ ਤਾਂ ਤੇਰੀਆਂ ਹੈ ਹੀ ਨਹੀਂ।

ਇਕ ਹੋਰ ਬਚਨ ਗੁਰਦੇਵ ਜੀ ਸੁਣਾਉਂਦੇ ਹਨ ਕਿ "ਬਾਬਾ ਜਸਵੰਤ ਸਿੰਘ ਜੀ" ਕਾਬਲ ਦੀ ਧਰਤੀ ਤੇ ਚਲੇ ਗਏ ਤੇ ਮੁਸਲਮਾਨਾਂ ਦੀ ਮਸੀਤ ਕੋਲ ਪਹੁੰਚ ਗਏ। ਉਥੋਂ ਦੇ ਕਾਜ਼ੀ ਨੇ ਪੁੱਛਣਾ ਕੀਤਾ ਕਿ ਤੂੰ ਕੌਣ ਹੈਂ ਜੋ ਕਿ ਸਾਡੀ ਮਸੀਤ ਵਿਚ ਆ ਗਿਆ ਹੈਂ ! ਪਰਮੇਸ਼ਰ ਦੇ ਰੰਗ ਵਿਚ ਰੰਗੇ ਹੋਏ ਮਹਾਂਪੁਰਸ਼ ਕਹਿਣ ਲੱਗੇ ਕਿ ਮੈਂ ਖੁਦਾ..... ਉਹ ਕਹਿਣ ਲੱਗੇ ਕਿ ਇਕ ਮਨੁੱਖ ਕਿਵੇਂ ਖੁਦਾ ਹੋ ਸਕਦਾ ਹੈ, ਕਿਉਂਕਿ ਖੁਦਾ ਤਾਂ ਮੱਕੇ ਵਿਚ ਬੈਠਾ ਹੈ। ਇਹ ਸੁਣ ਕੇ ਬਾਬਾ ਜਸਵੰਤ ਸਿੰਘ ਜੀ ਕਹਿਣ ਲੱਗੇ ਕਿ ਮੈਂ ਖੁਦਾ ਦਾ ਰੂਪ ਖੁਦਾ ਹੀ ਹਾਂ। ਇਹ ਬਚਨ ਸੁਣ ਕੇ ਉਹਨਾਂ ਨੇ ਬਾਬਾ ਜੀ ਨੂੰ ਮਾਰਨਾ ਸ਼ੁਰੂ ਕਰ ਦਿੱਤਾ, ਤਾਂ ਬਾਬਾ ਜੀ ਕਹਿਣ ਲੱਗੇ ਕਿ ਖੁਦਾ ਦਾ ਅੰਸ਼ ਖੁਦਾ ਹੀ ਹੋਇਆ ਕਰਦਾ ਹੈ। ਇਸ ਲਈ ਤੁਸੀਂ ਸਭ ਭੁਲੇਖੇ ਵਿਚ ਹੋ। ਜਦੋਂ ਉਥੋਂ ਦੇ ਕਾਜ਼ੀਆਂ, ਮੌਲਾਣਿਆਂ ਨੇ ਦੇਖਿਆ ਕਿ ਇਹ ਮੰਨ ਨਹੀਂ ਰਿਹਾ, ਤਾਂ ਉਹਨਾਂ ਨੇ ਕਹਿਣਾ ਕੀਤਾ ਕਿ ਚੱਲ ਸਾਡੇ ਨਾਲ ਬੈਠ ਕੇ ਗੋਸ਼ਤ ਖਾ। ਜੇ ਤੂੰ ਰੱਬ ਦਾ ਰੂਪ ਹੈਂ ਤਾਂ ਸਾਡੇ ਨਾਲ ਬੈਠ ਕੇ ਮਾਸ ਖਾਣਾ ਕਰ, ਤਾਂ ਮਹਾਂਪੁਰਸ਼ ਤਿਆਰ ਹੋ ਗਏ, ਕਹਿੰਦੇ ਛੱਕ ਲੈਂਦੇ ਹਾਂ। ਫਿਰ ਵੱਡੀਆਂ-ਵੱਡੀਆਂ ਥਾਲੀਆਂ ਵਿਚ ਗੋਸ਼ਤ ਪਰੋਸ ਕੇ ਆ ਗਿਆ ਤੇ ਬਾਬਾ ਜਸਵੰਤ ਸਿੰਘ ਜੀ ਵੀ ਉਹਨਾਂ ਵਾਂਗੂੰ ਕਤਾਰ ਵਿਚ ਬੈਠ ਗਏ। ਹੁਣ ਉਹ ਕਾਜ਼ੀ ਕੀ ਵੇਖ ਰਹੇ ਨੇ ਕਿ ਜਿਨ੍ਹਾਂ ਸੂਰਾਂ ਦਾ ਮਾਸ ਉਹ ਖਾਂਦੇ ਨੇ, ਉਹਨਾਂ ਸੂਰਾਂ

ਦੇ ਹੀ ਬੱਚੇ ਉਹਨਾਂ ਸਭ ਦੀਆਂ ਥਾਲੀਆਂ ਵਿਚ ਕੁਰਬੁਲ ਕੁਰਬੁਲ ਕਰ ਰਹੇ ਨੇ। ਉਹ ਸੋਚਣ ਲੱਗ ਪਏ ਕਿ ਅਸੀਂ ਰਾਸ਼ਨ ਤਾਂ ਰੋਜ਼ ਖਾਂਦੇ ਹਾਂ, ਲੇਕਿਨ ਅੱਜ ਇਹ ਕੀ ਹੋ ਗਿਆ ? ਲੱਗਦਾ ਇਹ ਕਰਾਮਾਤੀ ਹੈ, ਇਹ ਭਗਵਾਨ ਦਾ ਰੂਪ ਲੱਗਦਾ ਹੈ। ਜਿਹੜਾ ਆਪਣੀ ਥਾਲੀ ਵਿਚ ਦੇਖੇ ਉਹਦੀ ਥਾਲੀ ਵਿਚ ਉਹ ਤੁਰ ਰਹੇ ਹਨ। ਇਹ ਸਭ ਵੇਖ ਕੇ ਉਹਨਾਂ ਕਾਜ਼ੀਆਂ ਨੇ ਬਾਬਾ ਜਸਵੰਤ ਸਿੰਘ ਜੀ ਨੂੰ ਕਹਿਣਾ ਕੀਤਾ ਕਿ ਇਹ ਸਭ ਕੀ ਹੈ ? ਤਾਂ ਬਾਬਾ ਜੀ ਕਹਿਣ ਲੱਗੇ, ਇਹ ਤੁਹਾਡੇ ਸਵਾਲ ਦਾ ਜਵਾਬ ਹੈ। ਔਰ ਇਹ ਅਕਾਲ-ਪੁਰਖ ਦਾ ਨਿਯਮ ਬਣ ਚੁੱਕਾ ਹੈ ਕਿ ਜਿਨ੍ਹਾਂ ਨੂੰ ਤੁਸੀਂ ਖਾਵੋਗੇ, ਉਹਨਾਂ ਦਾ ਹੀ ਤੁਹਾਨੂੰ ਰੂਪ ਬਣਨਾ ਪਵੇਗਾ। ਜਿਹੋ ਜਿਹਾ ਅੰਨ ਤੁਸੀਂ ਖਾਵੋਗੇ, ਉਹੋ ਜਿਹਾ ਤੁਹਾਡਾ ਮਨ ਤੇ ਤੁਹਾਡੀ ਬੁੱਧੀ ਹੋਵੇਗੀ। ਇਹੋ ਜਿਹਾ ਗੋਸ਼ਤ ਖਾਣ ਦੇ ਨਾਲ ਤੁਹਾਡਾ ਮਨ ਤੇ ਤੁਹਾਡੀ ਬੁੱਧੀ ਇੰਨੀ ਭ੍ਰਿਸ਼ਟ ਹੋ ਚੁੱਕੀ ਹੈ ਕਿ ਤੁਸੀਂ ਖੁਦਾ ਦੀ ਪਹਿਚਾਣ ਹੀ ਨਹੀਂ ਕਰ ਸਕਦੇ। ਤੁਸੀਂ ਪਰਮੇਸ਼ਰ ਵਾਹਿਗੁਰੂ ਦੇ ਦਰਸ਼ਨ ਨਹੀਂ ਕਰ ਸਕਦੇ। ਜਿਸ ਦਿਨ ਤੋਂ ਕਾਬਲ ਵਿਚ ਇਹ ਕਰਾਮਾਤ ਹੋਈ ਨਾ, ਉਸ ਦਿਨ ਤੋਂ ਹੀ ਸਾਰੇ ਬਾਬਾ ਜਸਵੰਤ ਸਿੰਘ ਨੂੰ ਖੁਦਾ ਦਾ ਰੂਪ ਜਾਣ ਕੇ ਜਪਣ ਲੱਗ ਪਏ। ਕਹਿਣ ਤੋਂ ਭਾਵ ਕਿ ਅਕਾਲ ਪੁਰਖ ਵਾਹਿਗੁਰੂ ਜੀ ਜਿਨ੍ਹਾਂ ਤੇ ਕ੍ਰਿਪਾ ਕਰਨ ਉਹਨਾਂ ਤੇ ਹੀ ਬਖ਼ਸ਼ਿਸ਼ ਹੋ ਸਕਦੀ ਹੈ।

ਵਿਵਹਾਰ ਵਿਵਸਥਾ ਤੋਂ ਦੂਰ ਰਹਿਣਾ :- ਇਸ ਤੋਂ ਭਾਵ ਹੈ ਕਿ ਕੋਈ ਕਹਿੰਦਾ ਹੈ ਕਿ ਮੇਰਾ ਵੈਸੇ ਤਾਂ ਖਾਣ ਤੇ ਮਨ ਨਹੀਂ ਕਰਦਾ। ਲੇਕਿਨ ਜਦੋਂ ਰਿਸ਼ਤੇਦਾਰ ਆ ਜਾਂਦੇ ਹਨ ਜਾਂ ਕਿਸੇ ਪਾਰਟੀ ਤੇ ਜਾਣਾ ਪੈ ਜਾਂਦਾ ਹੈ ਤੇ ਕੰਮ ਹੀ ਇਹੋ ਜਿਹਾ ਬਣ ਜਾਂਦਾ ਹੈ ਕਿ ਮੈਂ ਮੀਟ ਸ਼ਰਾਬ ਤੋਂ ਰਹਿਤ ਨਹੀਂ ਹੋ ਸਕਦਾ। ਮੈਂ ਸਿੱਖੀ ਦਾ ਬਾਣਾ ਧਾਰਨ ਨਹੀਂ ਕਰ ਸਕਦਾ। ਸੋ ਗੁਰਮੁਖ-ਪਿਆਰਿਓ ! ਜੇ ਅਕਾਲ-ਪੁਰਖ ਪਰਮੇਸ਼ਰ ਵਾਹਿਗੁਰੂ ਦੀ ਪ੍ਰਾਪਤੀ ਕਰਨੀ ਹੈ ਤਾਂ ਸੰਸਾਰ ਨਾਲੋਂ ਅੰਦਰੂਨੀ ਤੌਰ ਤੇ ਨਾਤਾ ਤੋੜਨਾ ਪਵੇਗਾ। ਔਰ ਜੇ ਤੂੰ ਸੰਸਾਰ ਨੂੰ ਵੀ ਛੱਡਣਾ ਨਹੀਂ ਤੇ ਪਰਮੇਸ਼ਰ ਦੀ ਪ੍ਰਾਪਤੀ ਵੀ ਕਰਨੀ ਹੈ ਤਾਂ ਭਾਵੇਂ ਸੰਸਾਰ ਤੇ ਬਾਰ-ਬਾਰ ਜਨਮ ਲਈ ਜਾਵੇ, ਇਸ ਦਾ ਕੋਈ ਫਾਇਦਾ ਨਹੀਂ। ਪੂਰੇ ਤੌਰ ਤੇ ਪਰਮੇਸ਼ਰ ਦੀ ਪ੍ਰਾਪਤੀ ਉਦੋਂ ਹੀ ਹੋ ਸਕਦੀ ਹੈ, ਜਦੋਂ ਤੇਰੇ ਅੰਦਰੋਂ ਹਉਮੈ ਦਾ ਪਰਦਾ ਪੂਰੀ ਤਰ੍ਹਾਂ ਚੁਕਿਆ ਜਾਵੇਗਾ। ਔਰ ਤੂੰ ਇਹ ਗੱਲ ਸਮਝ ਲਈਂ ਕਿ ਜੋ ਕੁਝ ਵੀ ਹੈ, ਉਹ ਅਕਾਲ ਪੁਰਖ ਹੀ ਹੈ। ਫਿਰ ਤੈਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਸਕਦੀ ਹੈ।

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਫੈਸਲਾ ਕਿ ਹਰ ਮਨੁੱਖ ਇਹ ਗੱਲ ਕਹਿੰਦਾ ਹੈ ਕਿ ਮੇਰੀ ਭਗਤੀ ਪਰਮੇਸ਼ਰ ਦੇ ਦਰ ਤੇ ਪ੍ਰਵਾਨ ਹੋ ਜਾਵੇ। ਸੰਸਾਰ ਤੇ ਆਇਆ ਹੋਇਆ ਮੇਰਾ ਇਹ ਮਨੁੱਖਾ ਜਾਮਾ ਸਫਲ ਹੋ ਜਾਵੇ। ਔਰ ਜੇ ਤੁਸੀਂ ਇਸ ਨੂੰ ਸਫ਼ਲ ਕਰਨਾ ਹੈ ਤਾਂ ਫਿਰ 'ਬਾਬਾ ਫਰੀਦ' ਜੀ ਵਾਂਗੂੰ ਇਸ ਅਵਸਥਾ ਦੇ ਮਾਲਿਕ ਬਣ ਕੇ ਤੁਹਾਨੂੰ

ਨਿਮਰਤਾ ਨਹੀਂ ਛੱਡਣੀ ਪੈਣੀ, ਬਲਕਿ ਨਿਮਰਤਾ ਦੇ ਧਾਰਨੀ ਹੋਣਾ ਪੈਣਾ ਹੈ।

ਇਸ ਲਈ ਮਹਾਂਪੁਰਸ਼ ਕਹਿੰਦੇ ਹਨ ਕਿ ਤੁਸੀਂ ਇਨ੍ਹਾਂ ਚੌਹਾਂ ਗੱਲਾਂ ਦੇ ਧਾਰਨੀ ਹੋ ਜਾਵੋ ਤੇ ਜੇ ਤੁਹਾਨੂੰ ਪਰਮੇਸ਼ਰ ਦੀ ਪ੍ਰਾਪਤੀ ਤਾਂ ਵੀ ਨਹੀਂ ਨਾ ਹੋਵੇਗੀ, ਫਿਰ ਤੁਸੀਂ ਮੇਰੇ ਕੋਲ ਆ ਜਾਵੋ। ਹੁਣ ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਬਚਨ ਵੀ ਪੜ੍ਹ ਲਵੋ :

ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥
ਦੁਤੀਆ ਤਿਆਗੀ ਲੋਗਾ ਰੀਤਿ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥
ਤੁਰੀਆ ਗੁਣੁ ਮਿਲਿ ਸਾਧ ਪਛਾਨੇ॥

(ਪੰਨਾ ੩੭੦)

ਇਹਨਾਂ ਬਚਨਾਂ ਵਿਚ ਵੀ ਗੁਰੂ ਅਰਜਨ ਦੇਵ ਮਹਾਰਾਜ ਜੀ ਬਾਬਾ ਈਸ਼ਰ ਸਿੰਘ ਜੀ ਵਾਂਗੂੰ ਇਹੋ ਕਹਿ ਰਹੇ ਹਨ ਕਿ ਸਭ ਤੋਂ ਪਹਿਲਾਂ ਤੂੰ ਹਉਮੈ ਨਾਲ ਪ੍ਰੀਤੀ ਤੋੜ ਲੈ, ਕਿਉਂਕਿ ਜੇਕਰ ਹਉਮੈ ਤੇਰੇ ਅੰਦਰ ਰਹਿ ਗਈ ਤਾਂ ਤੈਨੂੰ ਪਰਮੇਸ਼ਰ ਦੀ ਪ੍ਰਾਪਤੀ ਕਦੇ ਵੀ ਨਹੀਂ ਹੋ ਸਕਦੀ। ਭਾਵੇਂ ਤੂੰ ਇਸ ਵਾਸਤੇ ਲੱਖ ਯਤਨ ਕਰ ਲੈ। ਔਰ ਜਿਸ ਦਿਨ ਹਉਮੈ ਅੰਦਰੋਂ ਚਲੀ ਗਈ ਉਦੋਂ ਤੈਨੂੰ ਦੁਨੀਆਂ ਦੀਆਂ ਸਾਰੀਆਂ ਖੁਸ਼ੀਆਂ ਪ੍ਰਾਪਤ ਹੋ ਜਾਣਗੀਆਂ। ਇਸ ਲਈ ਆਪਣੇ ਆਪ ਨੂੰ ਗੁਰੂ ਦਾ ਸੇਵਕ ਸਮਝ, ਗੁਰੂ ਦਾ ਨਿਮਾਣਾ ਸਿੱਖ ਸਮਝ। ਇਥੋਂ ਤਕ ਕਿ ਆਪਣੇ ਆਪ ਨੂੰ ਗੁਰੂ ਘਰ ਦਾ ਤੇ ਗੁਰੂ ਦਾ ਭਿਖਾਰੀ ਸਮਝ। ਔਰ ਜਿਸ ਦਿਨ ਤੂੰ ਆਪਣੇ ਆਪ ਨੂੰ ਇਹੋ ਜਿਹਾ ਸਮਝਣਾ ਸ਼ੁਰੂ ਕਰ ਦਿੱਤਾ ਉਸ ਦਿਨ ਤੋਂ ਹੀ ਗੁਰੂ ਤੇਰੀ ਝੋਲੀ ਵਿੱਚ ਐਸੀ ਖੈਰ ਪਾਵੇਗਾ ਕਿ ਤੈਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਵੇਗੀ।



